


86

ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਗੁਰਦੁਆਰਾ ਸੁਧਾਰ ਲਹਿਰ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸੰਖੇਪ ਇਤਿਹਾਸ




ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

# ਕੁਝ ਮੁੱਢਲੇ ਸ਼ਬਦ

ਗੁਰਮਤਿ ਅੰਦਰ ਸ਼ਬਦ ਗੁਰੂ ਦਾ ਸੰਕਲਪ ਅਤੇ ਸਿੱਖ ਦਾ ਇਹ ਵਿਸ਼ਵਾਸ਼ ਕਿ ਗੁਰਦੁਆਰੇ ਤੋਂ ਗੁਰੂ ਦਾ ਹੁਕਮ ਪਰਤੱਖ ਰੂਪ ਵਿਚ ਸਿੱਖ ਪ੍ਰਤੀ ਅਰਸ਼ਾਦ ਹੁੰਦਾ ਹੈ ਅਸਲ ਕਾਰਨ ਹਨ ਉਸ ਸਤਿਕਾਰ ਦੇ ਜੋ ਸਿੱਖ ਹਿਰਦਿਆਂ ਅੰਦਰ ਗੁਰਦੁਆਰਿਆਂ ਵਾਸਤੇ ਹੈ। ਫਿਰ ਜਿਸ ਥਾਂ ਨੂੰ ਸਰੀਰਕ ਰੂਪ ਅੰਦਰ ਪਾਵਨ ਗੁਰ-ਚਰਨਾਂ ਦੀ ਛੋਹ ਪ੍ਰਾਪਤ ਹੋਵੇ ਅਤੇ ਉਥੋਂ ਗੁਰੂ ਹੁਕਮ ਅਜ ਭੀ ਉਸੇ ਤਰ੍ਹਾਂ ਸੁਣਿਆ ਜਾਂਦਾ ਹੋਵੇ ਜਿਸ ਤਰ੍ਹਾਂ ਸਤਿਗੁਰੂ ਆਪਣੇ ਮਨੁੱਖੀ ਜੀਵਨ ਕਾਲ ਅੰਦਰ ਸੁਣਾਇਆ ਕਰਦੇ ਸਨ, ਜਿਸ ਦੀਆਂ ਦੋ ਪ੍ਰਗਟ ਮਿਸਾਲਾਂ ਇਕ ਸੰਨ ੧੯੭੭ ਵਿਚ ਅਤੇ ਦੂਜੀ ੧੯੨੦ ਵਿਚ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅੰਦਰ ਵਾਪਰੀਆਂ ਹੋਣ, ਜਿਨ੍ਹਾਂ ਦਾ ਜ਼ਿਕਰ ਇਸ ਹੱਥ ਵਿਚਲੀ ਪੁਸਤਕ ਵਿਚ ਕੀਤਾ ਗਿਆ ਹੈ, ਐਸੇ ਪਵਿੱਤਰ ਅਸਥਾਨਾਂ ਤੋਂ ਘੋਲ ਘੁਮਾਏ ਜਾਣ ਹਿੱਤ ਸਿੱਖ ਹਰ ਘੜੀ ਤੇ ਹਰ ਪਲ ਕਿਵੇਂ ਤਿਆਰ ਨ ਹੋਣ ?

ਹਰ ਕੌਮ ਆਪਣੇ ਬਜ਼ੁਰਗਾਂ ਦੀਆਂ ਇਤਿਹਾਸਕ ਯਾਦਗਾਰਾਂ ਨੂੰ ਸਤਿਕਾਰ ਭੇਟ ਕਰਦੀ ਹੈ ਅਤੇ ਕਰਨਾ ਭੀ ਚਾਹੀਦਾ ਹੈ, ਪਰ ਜੋ ਅਸਥਾਨ ਵਾਸਤਵ ਰੂਪ ਵਿਚ ਉਸ ਦੇ ਮੰਨਣ ਵਾਲਿਆਂ ਦੇ ਜੀਵਨ ਪੰਧ ਨੂੰ ਸੁਖਾਲਾ ਕਰਨ ਦੀਆਂ ਹਰ ਸਮੇਂ ਸੇਧਾਂ ਦੇਂਦਾ ਹੋਵੇ ਉਸ ਦੇ ਵਿਚ ਕਿਸੇ ਦਾ ਵਿਘਣਕਾਰੀ ਹੋਣਾ ਕਿਵੇਂ ਸਹਿਆ ਜਾ ਸਕਦਾ ਹੈ ? ਇਸ ਨੂੰ ਸਿੱਖਾਂ ਨੇ ਅਠਾਰ੍ਹਵੀਂ ਸਦੀ ਦੇ ਘੋਰ ਘਲੂ-ਘਾਰਿਆਂ ਦੇ ਸਮੇਂ ਵੀ ਅਤੇ ਫਿਰ ਸੰਨ ੧੯੨੦ ਤੋਂ ੧੯੨੫ ਤਕ ਕਹੇ ਜਾਂਦੇ ਅਮਨ ਵਾਲੇ ਰਾਜ ਦੇ ਸਮੇਂ ਭੀ ਸਿਧ ਕਰ ਦਿਤਾ। ਜ਼ਾਹਿਰਾ ਤੌਰ ਭਾਵੇਂ ਇਹ ਇਉਂ ਹੀ ਪ੍ਰਤੀਤ ਹੁੰਦਾ ਹੋਵੇਗਾ ਕਿ ਇਹ ਸਿੱਖਾਂ ਦਾ ਸਮੇਂ ਦੀ ਹਕੂਮਤ ਪਾਸੋਂ ਜਾਂ ਕਿਸੇ ਵਿਰੋਧੀ ਪਾਰਟੀ ਪਾਸੋਂ ਇਨ੍ਹਾਂ ਪਾਵਨ ਅਸਥਾਨਾਂ ਦੇ ਕਬਜ਼ੇ ਲੈਣ ਦਾ ਸਵਾਲ ਸੀ, ਪਰ ਇਸ ਦੀ ਤਹਿ ਹੇਠ ਗੱਲ ਹੋਰ ਸੀ।

ਗੁਰਦੁਆਰੇ ਸਿੱਖੀ ਜੀਵਨ ਦਾ ਧੁਰਾ ਹਨ, ਜਦੋਂ ਕਿਸੇ ਗੱਡੀ ਦਾ ਧੁਰਾ ਜਰਜਰਾ ਹੋ ਜਾਵੇ ਤਾਂ ਉਸ ਦਾ ਖਲੋ ਜਾਣਾ ਅਵੱਸ਼ ਹੁੰਦਾ ਹੈ। ਕੋਈ ਜਾਨਦਾਰ ਸਰੀਰ ਉਤਨਾ ਸਮਾਂ ਹੀ ਜੀਉਂਦਾ ਅਤੇ ਕੰਮ ਕਾਰ ਦੇ ਯੋਗ ਰਹਿ ਸਕਿਆ ਕਰਦਾ ਹੈ ਜਦੋਂ ਤਾਂਈਂ ਉਸ ਦੀਆਂ ਨਾੜੀਆਂ ਅੰਦਰ ਨਿਰੋਆ ਲਹੂ ਮਿਕਦਾਰ ਪੂਰਬਕ ਚਲਦਾ ਰਹੇ, ਜਿਉਂ ਹੀ ਇਸ ਵਿਚ ਫਰਕ ਆਵੇਗਾ, ਸਰੀਰ ਸਿਥਲ ਹੋ ਕੇ ਢਹਿ ਢੇਰੀ ਹੁੰਦਾ ਜਾਵੇਗਾ। ਸਿੱਖ ਤੇ ਗੁਰਦੁਆਰੇ ਦਾ ਸੰਬੰਧ ਸਰੀਰ ਤੇ ਲਹੂ ਵਾਲਾ ਹੈ—ਲਹੂ ਗੰਦਾ ਹੋ ਜਾਵੇ, ਸੁਕ ਜਾਵੇ ਜਾਂ ਘੱਟ ਜਾਵੇ ਤਾਂ ਗੰਦੇ ਲਹੂ ਨੂੰ ਸਾਫ ਕਰਨ ਅਤੇ ਘਟੇ ਹੋਏ ਨੂੰ ਪੂਰਾ ਕਰਨ ਦੀ ਲੋੜ ਹੁੰਦੀ ਹੈ. ਜਿਸ ਦੇ ਲਈ ਵੱਡੇ ਵੱਡੇ ਹਸਪਤਾਲਾਂ ਅੰਦਰ ਬਲੱਡ ਬੈਂਕ ਕਾਇਮ ਕੀਤੇ ਗਏ ਹੋਏ ਹਨ। ਜਦੋਂ ਜਦੋਂ ਗੁਰਦੁਆਰੇ ਸਿੱਖੀ ਸਰੀਰ ਨੂੰ ਨਿਰੋਆ ਰੱਖਣ ਦੇ ਯੋਗ ਨ ਰਹੇ ਤਾਂ ਸਿੱਖਾਂ ਨੂੰ ਆਪਣਾ ਕੀਮਤੀ ਲਹੂ ਦੇ ਕੇ ਇਸ ਸਰੀਰ ਨੂੰ ਬਹਾਲ ਕਰਨ ਲਈ ਘੋਲ ਕਰਨੇ ਪਏ, ਵਰਨਾ ਖਤਰਾ ਪੈਦਾ ਹੋ ਗਿਆ ਸੀ ਕਿ ਇਸ ਸਰੀਰ ਦਾ ਅੰਤ ਹੀ ਨ ਹੋ

ਜਾਵੇ। ਇਹ ਕਾਰਨ ਸੀ ਗੁਰਦੁਆਰਿਆਂ ਸੰਬੰਧੀ ਕਿਸੇ ਘਟਨਾ ਜਾਂ ਲਹਿਰ ਦੇ ਹੋਂਦ ਵਿਚ ਆਉਣ ਦਾ, ਜਿਸ ਦਾ ਵਿਸਥਾਰ ਅਸੀਂ ਇਸ ਪੁਸਤਕ ਵਿਚ ਪੜ੍ਹਾਂਗੇ।

ਪਰ ਇਸ ਸੰਬੰਧ ਵਿਚ ਵੱਡੀ ਯਾਦ ਰੱਖਣ ਵਾਲੀ ਇਕ ਗਲ ਇਹ ਹੈ ਕਿ ਜਿਵੇਂ ਰੋਗੀ ਅਤੇ ਲਹੂ ਦੀ ਘਾਟ ਵਾਲੇ ਸਰੀਰ ਦੀ ਸਿਹਤ ਬਹਾਲ ਕਰਨ ਵਾਸਤੇ ਨਿਰੋਏ ਲਹੂ ਦੀ ਲੋੜ ਹੁੰਦੀ ਹੈ, ਇਉਂ ਹੀ ਨਿਰੋਈ ਤੇ ਧਰਮੀ ਆਤਮਾ ਜਬਰ ਜੋਰ ਤੇ ਅਧਰਮ ਦੀ ਮੈਲ ਮਿਟੀ ਧੋ ਸਕਣ ਦੇ ਸਮਰੱਥ ਹੋਇਆ ਕਰਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹਜ਼ੂਰ ਜਦੋਂ ਬ੍ਰਾਹਮਣਾਂ ਨੇ ਆਪਣੇ ਧਰਮ ਦੀ ਰਖਿਆ ਲਈ ਪੁਕਾਰ ਕੀਤੀ ਤਾਂ ਸਤਿਗੁਰਾਂ ਨੇ ਇਸ ਦਾ ਉਪਾਉ ਕਿਸੇ ਪਵਿੱਤਰ ਆਤਮਾ ਵਾਲੇ ਸਰੀਰ ਦੀ ਬਲੀ ਹੀ ਦਸਿਆ ਸੀ। ਅਸੀਂ ਇਸ ਪੁਸਤਕ ਦੇ ਆਦਿ ਤੋਂ ਅੰਤ ਤਕ ਇਹੋ ਗੱਲ ਦਾ ਪਰਮਾਣ ਵੇਖਾਂਗੇ ਕਿ ਜਿਨ੍ਹਾਂ ਗੁਰੂ ਕੇ ਲਾਲਾਂ ਨੇ ਇਸ ਧਰਮ ਯੁਧ ਵਿਚ ਆਪਣੀ ਆਹੂਤੀ ਪਾਈ ਓਹ ਧਰਮੀ ਸਨ, ਉਹ ਪਵਿੱਤਰ ਆਤਮਾ ਸਨ, ਓਹ 'ਸੂਰਬੀਰ ਬਚਨ ਕੇ ਬਲੀ' ਸਨ, ਉਨ੍ਹਾਂ ਨੂੰ ਸਤਿਗੁਰੂ ਦੇ ਹਜ਼ੂਰ ਕੀਤੀ ਅਰਦਾਸ ਦਾ ਆਸਰਾ ਸੀ, ਉਨ੍ਹਾਂ ਬਚਨ ਕੀਤਾ ਸੀ ਕਿ ਭਾਵੇਂ ਕੁਝ ਭੀ ਹੋਵੇ ਅਸੀਂ ਹੱਥ ਨਹੀਂ ਉਠਾਵਾਂਗੇ ਅਤੇ ਆਪਣੇ ਨਿਸ਼ਾਨੇ ਵਲ ਵਧਦੇ ਜਾਵਾਂਗੇ, ਉਨ੍ਹਾਂ ਗੋਲੀਆਂ ਖਾਧੀਆਂ, ਛਵ੍ਹੀਆਂ ਤੇ ਗੰਡਾਸਿਆਂ ਦੇ ਵਾਰ ਸਹੇ, ਡਾਂਗਾਂ ਨਾਲ ਮਾਰੇ ਤੇ ਬੇਹੋਸ਼ ਕੀਤੇ ਗਏ, ਸ਼ਹੀਦ ਹੋ ਗਏ, ਪਰ ਅਪਨਾ ਸਿਰੜ ਨਹੀਂ ਹਾਰਿਆ, ਕਿਉਂਕਿ ਅਰਦਾਸ ਕਰਕੇ ਤੁਰੇ ਸਨ। ਇਸ ਤੋਂ ਵਧ ਧਰਮ ਦਾ ਜਜ਼ਬਾ ਹੋਰ ਕੀ ਹੋ ਸਕਦਾ ਹੈ? ਉਨ੍ਹਾਂ ਦੇ ਹਿਰਦਿਆਂ ਅੰਦਰ ਸਮਾਇਆ ਹੋਇਆ ਸੀ ਕਿ ਓਹ ਗੁਰੂ ਕੀ ਕਾਰ ਕਰ ਰਹੇ ਹਨ—ਉਨ੍ਹਾਂ ਦੀ ਜ਼ਬਾਨ ਤੋਂ 'ਸਤਿਨਾਮ ਵਾਹਿਗੁਰੂ' ਤੋਂ ਬਿਨਾਂ ਦੂਜਾ ਸ਼ਬਦ ਨਹੀਂ ਨਿਕਲਿਆ। ਵੇਖਣ ਵਾਲੇ ਦੰਗ ਸਨ ਕਿ ਓਹ ਕਿਸ ਮਿਟੀ ਦੇ ਬਣੇ ਸਨ ਕਿ ਜ਼ਬਾਨ ਤੇ ਹਾਇ ਉਫ ਤਕ ਨਹੀਂ, ਹਰ ਸੱਟ ਨਾਲ ਉਨ੍ਹਾਂ ਦੇ ਮੂੰਹਾਂ ਤੋਂ ਨਿਕਲਦਾ ਸੀ। 'ਵਾਹਿਗੁਰੂ ਵਾਹਿਗੁਰੂ'। ਗੋਇਆ ਕਿ ਓਹ ਅੰਦਰੋਂ ਵਾਹਿਗੁਰੂ ਨਾਲ ਜੁੜ ਚੁਕੇ ਸਨ—ਇਸ ਤੋਂ ਵਧ ਧਰਮੀ ਹੋਣ ਦਾ ਹੋਰ ਕੀ ਸਬੂਤ ਹੋ ਸਕਦਾ ਹੈ? ਇਹ ਸਿਦਕ ਸੀ, ਇਹ ਜਜ਼ਬਾ ਸੀ ਕਿ ਜਿਸ ਨੇ ਗੁਰਦੁਆਰਾ ਲਹਿਰ ਨੂੰ ਸਫਲਤਾ ਦਿਤੀ।

ਗੁਰਦੁਆਰਾ ਲਹਿਰ ਦੇ ਸ਼ਹੀਦਾਂ ਨੂੰ ਏਸ ਨਜ਼ਰੀਏ ਨਾਲ ਵੇਖਣ ਦੀ ਲੋੜ ਹੈ। ਭਾਵੇਂ ਜ਼ਾਹਿਰਾ ਤੌਰ ਤੇ ਇਉਂ ਹੀ ਪਰਤੀਤ ਹੁੰਦਾ ਹੈ ਕਿ ਉਹ ਗੁਰਦੁਆਰਿਆਂ ਦੇ ਕਬਜ਼ੇ ਖਾਤਰ ਸ਼ਹੀਦੀਆਂ ਪਾ ਗਏ, ਪਰ ਅਸਲ ਗੱਲ ਉਨ੍ਹਾਂ ਦੇ ਸਿਦਕ ਤੇ ਪਿਆਰ ਦੀ ਹੈ। ਉਨ੍ਹਾਂ ਮਿਥ ਲਿਆ ਸੀ ਕਿ ਅਸੀਂ ਗੁਰੂ ਦੀ ਕਾਰ ਕਰਨੀ ਹੈ, ਗੁਰ ਚਰਨਾਂ ਉਪਰੋਂ ਆਪਣਾ ਆਪ ਨਿਛਾਵਰ ਕਰਨਾ ਹੈ. ਉਹ ਇਸ ਲਗਨ ਨਾਲ ਘਰ ਤੋਂ ਆਏ ਸਨ ਜੋ ਉਨ੍ਹਾਂ ਦੀ ਸਤਿਗੁਰੂ ਨੇ ਪੂਰੀ ਕੀਤੀ। ਐਸੇ ਸ਼ਹੀਦਾਂ ਬਾਰੇ ਹੀ ਫ਼ੁਰਮਾਨ ਹੈ:

'ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ'।



# ਗੁਰਦੁਆਰਾ ਸੁਧਾਰ ਲਹਿਰ

ਗੁਰਮਤਿ ਅੰਦਰ 'ਸੰਗਤਿ ਦਾ ਵੱਡਾ ਮਹੱਤਵ ਹੈ। ਸਤਿਗੁਰੂ ਨਾਨਕ ਦੇਵ ਜਿਥੇ ਵੀ ਜਾਂਦੇ ਸੰਗਤ ਕਾਇਮ ਕਰਦੇ ਅਤੇ ਸੰਗਤ ਦੇ ਜੁੜ ਬੈਠਣ ਦੀ ਥਾਂ ਦੀ ਸਥਾਪਨਾ ਕਰਾਉਂਦੇ, ਜਿਥੇ ਹਰ ਹਮੇਸ਼ ਸਵੇਰੇ ਸ਼ਾਮ ਸੰਗਤ ਜੁੜਦੀ ਰਹਿੰਦੀ ਅਤੇ ਸ਼ਬਦ ਕੀਰਤਨ ਤੇ ਕਥਾ ਵਾਰਤਾ ਹੁੰਦੇ। ਇਨ੍ਹਾਂ ਵਿਚੋਂ ਕਈ ਸੰਗਤਾਂ ਦੇ ਅਸਥਾਨ ਅਤੇ ਕਈਆਂ ਦੇ ਰਹੇ ਰਵੰਨੇ ਨਿਸ਼ਾਨ ਅਜੇ ਭੀ ਮਿਲਦੇ ਹਨ ਜਿਨ੍ਹਾਂ ਵਿਚੋਂ ਯੂ. ਪੀ. ਵਿਚ ਨਾਨਕ ਮਤਾ, ਸੂਰਤ ਵਿਚ ਨਾਨਕ ਵਾੜਾ, ਦਖਨ ਵਿਚ ਮਿਰਜ਼ਾਪੁਰ, ਪੂਰਬ ਵਿਚ ਚਿਟਾਗਾਂਗ, ਹੈਦਰਾਬਾਦ ਦਕਨ ਵਿਚ ਆਦਿਲਾਬਾਦ ਅਤੇ ਆਸਾਮ ਅੰਦਰ ਧੁਬੜੀ ਦੀਆਂ ਸੰਗਤਾਂ ਦੇ ਨਾਮ ਕਥਨ ਯੋਗ ਹਨ।

ਸਤਿਗੁਰੂ ਨਾਨਕ ਦੇਵ ਜੀ ਤੋਂ ਪਿਛੋਂ ਗੁਰਮਤਿ ਪ੍ਰਚਾਰ ਦੇ ਕੰਮ ਨੂੰ ਬਾਕਾਇਦਗੀ ਦੇਣ ਹਿਤ ੨੨ ਮੰਜੀਆਂ ਅਤੇ ੫੨ ਪੀੜ੍ਹਿਆਂ ਦੀ ਸਥਾਪਨਾ ਕੀਤੀ ਗਈ। ਭਾਵੇਂ ਹਰ ਪੀੜ੍ਹੇ ਦਾ ਭੀ ਆਪਣਾ ਮੁਖੀ ਹੁੰਦਾ, ਪਰ ਪੀੜ੍ਹੇ ਨੂੰ ਮੰਜੀ ਤੋਂ ਦੂਸਰਾ ਸਥਾਨ ਪ੍ਰਾਪਤ ਹੁੰਦਾ। ਇਹ ਸਾਰੇ ਇਕ ਤਰ੍ਹਾਂ ਦੇ ਗੁਰਮਤਿ ਪ੍ਰਚਾਰ ਦੇ ਕੇਂਦਰ ਹੁੰਦੇ ਅਤੇ ਇਨ੍ਹਾਂ ਸਭ ਥਾਈਂ ਧਰਮਸਾਲਾਂ ਹੁੰਦੀਆਂ। ਭਾਈ ਗੁਰਦਾਸ ਜੀ ਦਾ 'ਘਰ ਘਰ ਅੰਦਰ ਧਰਮਸਾਲਿ ਹੋਵੇ ਕੀਰਤਨ ਸਦਾ ਵਿਸੋਆ' ਇਸੇ ਪ੍ਰਬੰਧ ਅਤੇ ਥਾਂ ਥਾਂ ਸਥਾਪਤ ਹੋਈਆਂ ਸੰਗਤਾਂ ਦਾ ਸੰਕੇਤ ਦਿੰਦਾ ਹੈ। ਇਸ ਦੀ ਸ਼ਾਖ, ਭਾਈ ਸੇਵਾ ਦਾਸ, ਜਿਸ ਨੇ ਸੰਨ ੧੫੮੮ ਈ: ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਜੀਵਨੀ ਲਿਖੀ, ਭੀ ਭਰਦਾਂ ਹੈ।

ਸਤਿਗੁਰੂ ਸਾਹਿਬਾਨ ਦੇ ਆਪਣੀ ਰਿਹਾਇਸ਼ ਵਾਲੇ ਮੁਖ ਅਸਥਾਨਾਂ (ਹੈਡ ਕੁਆਟਰਜ਼) ਤੇ ਅਜਿਹੀਆਂ ਸੰਗਤਾਂ ਅਤੇ ਧਰਮਸਾਲਾਵਾਂ ਦਾ ਸਥਾਪਤ ਹੋਣਾ ਤਾਂ ਜ਼ਰੂਰੀ ਸੀ ਹੀ, ਅਜਿਹੇ ਅਸਥਾਨਾਂ ਵਿਚ ਕਰਤਾਰਪੁਰ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ ਦੇ ਨਾਮ ਆਉਂਦੇ ਸਨ ਜਿਸ ਤੋਂ ਪਿਛੋਂ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਦੀ ਨੀਂਹ ਧਰੀ ਤੇ ਸਰੋਵਰ ਦੀ ਰਚਨਾ ਕੀਤੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਤਰਨ ਤਾਰਨ ਸਾਹਿਬ ਅਤੇ ਕਰਤਾਰ ਪੁਰ (ਜਲੰਧਰ) ਦੇ ਗੁਰੂ ਅਸਥਾਨ ਬਣਵਾਏ। ਉਪ੍ਰੰਤ ਗੁਰੂ ਹਰਿ ਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖਤ ਅਤੇ ਕੀਰਤਪੁਰ ਆਦਿ ਅਤੇ ਇਸ ਤਰ੍ਹਾਂ ਬਾਅਦ ਵਿਚ ਸਮੇਂ ਦੀ ਲੋੜ ਅਨੁਸਾਰ ਅਨੰਦਪੁਰ ਸਾਹਿਬ ਜਿਹੇ ਅਸਥਾਨਾਂ ਦੀ ਸਥਾਪਨਾ ਹੁੰਦੀ ਰਹੀ।

ਸਤਿਗੁਰੂ ਸਾਹਿਬ ਹਥੀਂ ਸਥਾਪਤ ਹੋਏ ਅਜਿਹੇ ਸਥਾਨਾਂ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਥਾਵਾਂ ਤੇ ਸਿੱਖਾਂ ਵਲੋਂ ਗੁਰੂ ਕੀਆਂ ਯਾਦਾਂ ਕਾਇਮ ਕੀਤੀਆਂ ਗਈਆਂ, ਜਿਸ ਤਰ੍ਹਾਂ ਕਿ ਨਨਕਾਣਾ ਸਾਹਿਬ, ਸਚਾ ਸੌਦਾ, ਪੰਜਾ ਸਾਹਿਬ, ਡੇਰਾ ਸਾਹਿਬ ਲਾਹੌਰ, ਸੀਸ ਗੰਜ ਤੇ ਰਕਾਬ ਗੰਜ ਦਿੱਲੀ, ਪਟਨਾ ਸਾਹਿਬ, ਹਜ਼ੂਰ ਸਾਹਿਬ ਅਤੇ ਉਸ ਤੋਂ ਭੀ ਪਿਛੋਂ ਸ਼ਹੀਦ ਸਿੰਘਾਂ ਤੇ ਸਿੰਘਣੀਆਂ ਦੀ ਯਾਦ ਵਿਚ ਸ਼ਹੀਦ ਗੰਜ ਕਾਇਮ ਹੋਏ। ਇਨ੍ਹਾਂ ਸਭ ਥਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਤੇ ਗੁਰਬਾਣੀ ਦੇ ਕੀਰਤਨ

ਕਥਾ ਵਿਚਾਰ ਨੇ ਇਨ੍ਹਾਂ ਨੂੰ ਗੁਰਦੁਆਰੇ ਦਾ ਨਾਮ ਦਿਤਾ।

ਸਿੱਖ ਧਰਮ ਦਾ ਵਿਸ਼ਵਾਸ 'ਸ਼ਬਦ' ਗੁਰੂ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਗੁਰੂ ਦੀ ਸਦਾ ਸਥਿਰ ਜਾਗਦੀ ਜੋਤਿ ਹੈ, ਹਰ ਸਥਾਨ ਨੂੰ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਪੂਰਨ ਸਤਿਕਾਰ ਦਾ ਥਾਉਂ ਦਿੰਦਾ ਹੈ ਅਤੇ ਹਰ ਸਿੱਖ ਲਈ ਰੋਜ਼ਾਨਾ ਸਵੇਰੇ ਗੁਰੂ ਕੇ ਦਰਸ਼ਨ ਤੇ ਪਾਠ ਦੀ ਤਾਕੀਦ ਸਿੱਖ ਦੇ ਦਿਲ ਅੰਦਰ ਗੁਰਦੁਆਰੇ ਦੀ ਮਹੱਤਤਾ ਨੂੰ ਹੋਰ ਵਧਾ ਦਿੰਦੀ ਹੈ। ਇਸ ਤਰ੍ਹਾਂ ਗੁਰਦੁਆਰਾ ਸਿੱਖ ਦੇ ਨਿਤਾ ਪ੍ਰਤੀ ਜੀਵਨ ਦਾ ਇਕ ਮਹੱਤਵਪੂਰਨ ਭਾਗ ਹੈ ਅਤੇ ਇਸ ਤੋਂ ਬਿਨਾਂ ਸਿੱਖ ਜੀਵਨ ਅਧੂਰਾ ਰਹਿ ਜਾਂਦਾ ਹੈ।

ਹਰ ਗੁਰਦੁਆਰੇ ਦੀ ਸਥਾਪਨਾ ਦੇ ਨਾਲ ਹੀ ਇਥੇ ਹੋਣ ਵਾਲੀ ਪੂਜਾ ਪਾਠ ਤੇ ਸਤਿ ਸੰਗਤਾਂ ਦੇ ਜੋੜ ਮੇਲਿਆਂ ਦੀ ਸੌਂਪਨਾ ਕਿਸੇ ਯੋਗ ਹਸਤੀ ਨੂੰ ਕੀਤੀ ਜਾਂਦੀ ਰਹੀ, ਜਿਵੇਂ ਕਿ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅੰਦਰ ਸ੍ਰੀ ਆਦਿ ਗ੍ਰੰਥ ਜੀ ਦੇ ਪਹਿਲੇ ਪ੍ਰਕਾਸ਼ ਦੇ ਨਾਲ ਹੀ ਇਸ ਦੀ ਸੇਵਾ ਸੰਭਾਲ ਸੰਨ ੧੬੦੪ ਵਿਚ ਬਾਬਾ ਬੁਢਾ ਜੀ ਨੂੰ ਕੀਤੀ ਗਈ ਜੋ ੧੬ ਨਵੰਬਰ ਸੰਨ ੧੬੩੧ ਤਕ ਇਹ ਸੇਵਾ ਕਰਦੇ ਰਹੇ। ਉਪਰੰਤ ੨੪ ਅਗਸਤ ੧੬੩੬ ਤਕ ਭਾਈ ਗੁਰਦਾਸ ਜੀ ਨੇ ਇਹ ਸੇਵਾ ਨਿਭਾਈ। ਉਨ੍ਹਾਂ ਤੋਂ ਪਿਛੋਂ ਅਤੇ ਸਤਿਗੁਰੂ ਹਰਿ ਗੋਬਿੰਦ ਜੀ ਦੇ ਕੀਰਤਪੁਰ ਵੱਲ ਚਲੇ ਜਾਣ ਮਗਰੋਂ ਹਰਿਮੰਦਰ ਜੀ ਦਾ ਪ੍ਰਬੰਧ ਗੁਰੂ ਘਰ ਦੇ ਵਿਰੋਧੀ ਸੋਢੀ ਸਾਹਿਬਜ਼ਾਦਿਆਂ ਦੇ ਹਥਾਂ ਵਿਚ ਚਲੇ ਜਾਣ ਦੀ ਸੰਭਾਵਨਾ ਪ੍ਰਤੀਤ ਹੁੰਦੀ ਹੈ, ਜਿਨ੍ਹਾਂ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਜਦੋਂ ਆਪ ਹਰਿਮੰਦਰ ਜੀ ਦੇ ਦਰਸ਼ਨਾਂ ਨੂੰ ਆਏ ਤਾਂ ਅੰਦਰੋਂ ਦਰਵਾਜ਼ੇ ਬੰਦ ਕਰਕੇ ਵਾਪਸ ਪਰਤ ਜਾਣ ਲਈ ਮਜਬੂਰ ਕੀਤਾ ਤੇ ਆਪ ਬਿਨਾਂ ਦਰਸ਼ਨ ਕੀਤੇ ਵਾਪਸ ਵੇਰਕੇ ਨੂੰ ਚਲੇ ਗਏ।

ਸੰਨ ੧੬੯੯ ਵਿਚ ਜਦੋਂ ਸ੍ਰੀ ਹਜ਼ੂਰ ਦਸਮੇਸ਼ ਪਾਤਸ਼ਾਹ ਜੀ ਨੇ ਖੰਡੇ ਦੇ ਅੰਮ੍ਰਿਤ ਦੀ ਬਿਧ ਬਣਾਈ ਅਤੇ 'ਗੁਰੂ ਸੰਗਤਿ ਕੀਨੀ ਖਾਲਸਾ' ਤਾਂ ਆਪ ਨੇ ਭਾਈ ਮਨੀਆ ਜੀ, ਜੋ ਉਸ ਸਮੇਂ ਗੁਰਬਾਣੀ ਦੇ ਮਹਾਨ ਕਥਾਕਾਰ ਸਨ, ਨੂੰ ਅੰਮ੍ਰਿਤ ਛਕਾ ਕੇ ਭਾਈ ਮਨੀ ਸਿੰਘ ਦਾ ਨਾਮ ਬਖਸ਼ਿਆ ਅਤੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਗ੍ਰੰਥੀ ਦੀ ਸੇਵਾ ਸਉਂਪਦੇ ਹੋਏ ਉਨ੍ਹਾਂ ਨੂੰ ਅੰਮ੍ਰਿਤਸਰ ਭੇਜ ਦਿਤਾ। ਉਨ੍ਹਾਂ ਦੇ ਨਾਲ ਭਾਈ ਭੂਪਤ ਸਿੰਘ ਆਦਿ ਪੰਜ ਸਿੰਘ ਭੀ ਭੇਜੇ। ਭਾਈ ਮਨੀ ਸਿੰਘ ਜੀ ਨੇ ਲਗ ਭਗ ੩੫ ਸਾਲ ਇਹ ਸੇਵਾ ਕੀਤੀ ਅਤੇ ਅਖੀਰ ਇਸ ਸੇਵਾ ਨੂੰ ਨਿਭਾਉਂਦੇ ਹੋਏ ੨੪ ਜੂਨ ਸੰਨ ੧੭੩੪ ਨੂੰ ਆਪਣੀ ਉਮਰ ਦੇ ਨਬੇ-ਵੇਂ ਸਾਲ ਲਾਹੌਰ ਨਖਾਸ ਚੌਂਕ ਅੰਦਰ ਬੰਦ ਬੰਦ ਕਟ ਕੇ ਸ਼ਹੀਦ ਕੀਤੇ ਗਏ। ਇਸ ਸਮੇਂ ਅੰਦਰ ਜਦ ਕਦੀ ਭੀ ਸਿੱਖਾਂ ਅੰਦਰ ਕਿਸੇ ਗਲ ਤੇ ਆਪੋ ਵਿਚ ਕੋਈ ਵਿਰੋਧ ਹੋਇਆ ਤਾਂ ਉਸਦੇ ਨਿਪਟਾਰੇ ਲਈ ਸ੍ਰੀ ਹਰਿਮੰਦਿਰ ਸਾਹਿਬ ਦੀ ਓਟ ਲਈ ਗਈ। ਤੱਤ ਖਾਲਸਾ ਤੇ ਬੰਦਈਆਂ ਵਿਚਾਲੇ ਝਗੜਾ ਹੋ ਜਾਣ ਤੇ ਵੀ ਇਥੋਂ ਹੀ ਆਖ਼ਰੀ ਫੈਸਲਾ ਲਿਆ ਗਿਆ, ਜਿਸ ਨੂੰ ਸਭ ਨੇ ਪ੍ਰਵਾਨ ਕੀਤਾ।

ਇਹ ਲਗ ਭਗ ੫੦ ਸਾਲ ਦਾ ਉਹ ਸਮਾਂ ਸੀ ਜਦੋਂ ਵਕਤ ਦੀ ਹਕੂਮਤ ਵਲੋਂ ਵਾਰ ਵਾਰ ਹੁਕਮ ਜਾਰੀ ਕੀਤੇ ਜਾਂਦੇ ਰਹੇ ਕਿ ਸਿੱਖ ਜਿਥੇ ਵੀ ਮਿਲੇ ਕਤਲ ਕਰ ਦਿਤਾ ਜਾਏ,

ਬਲਕਿ ਸਿੱਖ ਦਾ ਸਿਰ ਕੱਟ ਕੇ ਪੇਸ਼ ਕਰਨ ਵਾਲੇ ਨੂੰ ਵਿਸੇਸ਼ ਇਨਾਮ ਮਿਲਦਾ ਸੀ। ਅਜਿਹੀ ਹਾਲਤ ਵਿਚ ਸਿੱਖਾਂ ਦਾ ਜੰਗਲਾਂ ਬੀਆਬਾਨਾਂ ਅਤੇ ਬੀਕਾਨੇਰ ਦੇ ਮਾਰੂਥਲਾਂ ਨੂੰ ਨਿਕਲ ਜਾਣਾ ਸੁਭਾਵਿਕ ਸੀ, ਭਾਵੇਂ ਸਮੇਂ ਸਮੇਂ ਇਕੜ ਦੁਕੜ ਸਿੰਘ ਕਿਸੇ ਗੁਰਦੁਆਰੇ ਦੀ ਬੇਹੁਰਮਤੀ ਹੋਣ ਦੀ ਸੋਅ ਪਾ ਕੇ ਦੋਸ਼ੀਆਂ ਨੂੰ ਸੋਧਣ ਲਈ ਛਾਪੇ ਮਾਰਦੇ ਅਤੇ ਆਪਣਾ ਕੰਮ ਕਰਕੇ ਮੁੜ ਜੰਗਲਾਂ ਵਿਚ ਜਾ ਵੜਦੇ, ਜਿਸ ਤਰ੍ਹਾਂ ਕਿ ਹਰਿਮੰਦਰ ਦੀ ਬੇ-ਅਦਬੀ ਨਾ ਸਹਾਰਦੇ ਹੋਏ ਭਾਈ ਮਤਾਬ ਸਿੰਘ ਮੀਰਾਂ ਕੋਟੀਏ ਤੇ ਭਾਈ ਸੁਖਾ ਸਿੰਘ ਕੰਬੋਕੀ ਨੇ ਬੀਕਾਨੇਰੋਂ ਚਲ ਕੇ ਮਸੇ ਰੰਗੜ ਦਾ ਸਿਰ ਕਟ ਲੈ ਜਾਣ ਲਈ ਛਾਪਾ ਮਾਰਿਆ ਸੀ। ਉਸ ਸਮੇਂ ਕਿਸੇ ਸਿੱਖ ਦਾ ਸਿੰਘ ਦੇ ਸਰੂਪ ਅੰਦਰ ਕਿਸੇ ਗੁਰਦੁਆਰੇ ਦੀ ਸੇਵਾ ਕਰਦੇ ਰਹਿਣਾ ਸੰਭਵ ਨਹੀਂ ਸੀ, ਅਤੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਜੋ ਥੋੜੀ ਬਹੁਤ ਹੁੰਦੀ ਰਹੀ ਉਹ ਉਦਾਸੀ ਸੰਪ੍ਰਦਾ ਦੇ ਸਾਧੂਆਂ ਜਾਂ ਕਿਧਰੇ ਨਿਰਮਲੇ ਸੰਤਾਂ ਨੇ ਕੀਤੀ। ਇਨ੍ਹਾਂ ਦੋਹਾਂ ਸੰਪ੍ਰਦਾਵਾਂ ਦੇ ਅਨੁਯਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਤਿਕਾਰ ਤਾਂ ਸ਼ੁਰੂ ਤੋਂ ਹੀ ਕਰਦੇ ਆਏ ਸਨ ਜਿਸ ਸਤਿਕਾਰ ਦਾ ਸਦਕਾ ਗੁਰਦੁਆਰਿਆਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਥੋੜੀ ਬਹੁਤ ਪੂਜਾ ਪਾਠ ਦੀ ਮਰਯਾਦਾ ਕਾਇਮ ਰਹੀ।

ਗੁਰਦੁਆਰਿਆਂ ਦੀ ਸੰਭਾਲ ਦਾ ਇਹ ਸਿਲਸਿਲਾ ਲਗ ਭਗ ਦੋ ਸੌ ਸਾਲ ਜਾਰੀ ਰਿਹਾ। ਇਸ ਸਮੇਂ ਨੂੰ ਇਤਿਹਾਸਕ ਪੱਖ ਤੋਂ ਅਸੀਂ ਤਿੰਨ ਹਿੱਸਿਆਂ ਵਿਚ ਵੰਡ ਸਕਦੇ ਹਾਂ:

੧. ਪਹਿਲਾ ੫੦-੫੫ ਸਾਲ ਦਾ ਉਹ ਸਮਾਂ ਸੀ ਜਦੋਂ ਮੁਗ਼ਲ ਹਕੂਮਤ ਹੱਥ ਧੋ ਕੇ ਸਿੱਖਾਂ ਦੇ ਪਿਛੇ ਪਈ ਹੋਈ ਸੀ ਅਤੇ ਅਹਿਮਦ ਸ਼ਾਹ ਅਬਦਾਲੀ, ਜੋ ਭਾਵੇਂ ਮੁਗ਼ਲਾਂ ਦਾ ਭੀ ਸਫਾਇਆ ਕਰ ਰਿਹਾ ਸੀ, ਨੂੰ ਸਿੱਖਾਂ ਦਾ ਖੁਰਾ ਖੋਜ ਮਿਟਾ ਦੇਣ ਲਈ ਤਤਪਰ ਕਰ ਰਹੀ ਸੀ। ਅਬਦਾਲੀ ਨੂੰ ਨਿਸਚੇ ਕਰਾਇਆ ਗਿਆ ਸੀ ਕਿ ਸਿੱਖਾਂ ਦੀ ਜ਼ਿੰਦਗੀ ਅਤੇ ਇਨ੍ਹਾਂ ਦੀ ਬਹਾਦਰੀ ਦਾ ਰਾਜ਼ ਕੇਵਲ ਗੁਰਦੁਆਰਾ ਹਰਿਮੰਦਰ ਅਤੇ ਅੰਮ੍ਰਿਤਸਰ ਸਰੋਵਰ ਹਨ। ਇਹ ਅਜਿਹਾ ਆਬ-ਹਯਾਤ ਹੈ ਕਿ ਅਤਿ ਜ਼ਖਮੀ ਹੋਇਆ ਤੇ ਮਰ ਰਿਹਾ ਸਿੱਖ ਭੀ ਇਸ ਦੇ ਦਰਸ਼ਨ ਅਤੇ ਇਸ਼ਨਾਨ ਕਰਕੇ ਵੱਡੇ ਜੰਗਬਾਜ਼ ਨਾਲ ਲੋਹਾ ਲੈਣ ਲਈ ਤਤਪਰ ਹੋ ਜਾਂਦਾ ਹੈ। ਇਸ ਸੂਚਨਾ ਮਿਲਣ ਪਰ ਅਬਦਾਲੀ ਨੇ ਹਰਿਮੰਦਰ ਢਾਹ ਦੇਣ ਅਤੇ ਸਰੋਵਰ ਦੇ ਪੂਰ ਦੇਣ ਦੇ ਹੁਕਮ ਜਾਰੀ ਕੀਤੇ ਅਤੇ ਇਨ੍ਹਾਂ ਨੂੰ ਢਾਹ ਢੇਰੀ ਕੀਤਾ ਗਿਆ। ਇਹ ਨਿਰਾ ਉਸ ਸਮੇਂ ਦੀ ਹਕੂਮਤ ਅਤੇ ਬਾਹਰ ਤੋਂ ਆਏ ਹਮਲਾਵਰਾਂ ਦਾ ਨਿਸਚਾ ਨਹੀਂ ਸੀ ਕਿ ਸਿੱਖਾਂ ਦੇ ਗੁਰਦੁਆਰੇ ਤੇ ਸਰੋਵਰ ਸਿੱਖਾਂ ਦੀ ਸ਼ਕਤੀ ਦੇ ਸੋਮੇ ਹਨ, ਬਲਕਿ ਜਿਵੇਂ ਅਸੀਂ ਅਗੇ ਚਲ ਕੇ ਵੇਖਾਂਗੇ, ਇਹ ਨਿਸ਼ਚਾ ਮੁਗ਼ਲਾਂ ਤੋਂ ਪਿਛੋਂ ਆਏ ਸਮੂਹ ਹੁਕਮਰਾਨਾਂ ਦਾ ਰਿਹਾ ਹੈ। ਪਰ ਇਥੇ ਕੇਵਲ ਏਨਾ ਹੀ ਦਸਣਾ ਹੈ ਕਿ ਇਸ ੫੦-੫੫ ਸਾਲਾਂ ਦੇ ਸਮੇਂ ਅੰਦਰ ਸਿੱਖਾਂ ਦਾ ਗੁਰਦੁਆਰਿਆਂ ਨਾਲ ਕੇਵਲ ਇਤਨਾ ਕੁ ਸੰਬੰਧ ਹੀ ਸੀ ਕਿ ਉਹ ਹਨ੍ਹੇਰੇ ਸਵੇਰੇ ਚੋਰੀ ਛਪੀ ਆ ਕੇ ਇਨ੍ਹਾਂ ਦੇ ਦਰਸ਼ਨ ਕਰ ਜਾਣ। ਪੂਜਾ ਪਾਠ ਬਾਰੇ ਉਨ੍ਹਾਂ ਨੂੰ ਨਾਂ ਕੁਝ ਪਤਾ ਸੀ ਅਤੇ ਨਾ ਉਹ

ਵਾਰ ਇਹ ਵਿਚਾਰ ਬਣਾਇਆ ਕਿ ਜੇਕਰ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖਤ ਸਾਹਿਬ ਕਿਸੇ ਗ਼ੈਰ ਸਿੱਖ ਪਾਸ ਵੇਚ ਜਾਂ ਗਿਰਵੀ ਕਰ ਦਿਤੇ ਜਾਣ ਤਾਂ ਮਾਲਕੀ ਹਕੂਕ ਦੇ ਕਾਨੂੰਨ ਦੀ ਆੜ ਹੇਠ ਸਿੱਖ ਇਨ੍ਹਾਂ ਅਸਥਾਨਾਂ ਤੋਂ ਲਾਂਭੇ ਕੀਤੇ ਜਾ ਸਕਦੇ ਹਨ। ਇਸ ਦੀ ਸੋਅ ਬਾਹਰ ਨਿਕਲ ਗਈ। ਸਮੇਂ ਦੇ ਸਰਬਰਾਹ ਸ: ਮੰਗਲ ਸਿੰਘ ਨੇ ਭੀ ਇਹ ਗੱਲ ਸੁਣੀ। ਭਾਵੇਂ ਉਹ ਸਰਕਾਰ ਪੂਜ ਆਦਮੀ ਸੀ ਪਰ ਅਜਿਹੀ ਅਸਚਰਜ ਖਬਰ ਦੇ ਪ੍ਰਭਾਵ ਅਤੇ ਸਿੱਖੀ ਜਜ਼ਬੇ ਦੇ ਹਲੂਣੇ ਵੱਸ ਉਸ ਨੇ ਇਹ ਗੱਲ ਕੁਝ ਪ੍ਰਤਿਸ਼ਠਤ ਸਿੱਖਾਂ ਨਾਲ ਕੀਤੀ ਅਤੇ ਇਸ ਦੀ ਤਸੱਲੀ ਲਈ ਕੁਝ ਸਿੰਘ ਇਕੱਠੇ ਹੋ ਕੇ ਪੰਜਾਬ ਦੇ ਲੈ: ਗਵਰਨਰ ਨੂੰ ਮਿਲੇ। ਉਸ ਨੇ ਭਾਵੇਂ ਸਪਸ਼ਟ ਤਾਂ ਕੁਝ ਨਾ ਦਸਿਆ ਪਰ ਉਸ ਵਲੋਂ ਮਿਲੇ ਇਸ ਸੁਝਾਓ ਨੇ ਕਿ ਤੁਸੀਂ ਇਸ ਬਾਰੇ ਵਾਇਸਰਾਏ ਸਾਹਿਬ ਤੋਂ ਪੁਛ ਸਕਦੇ ਹੋ, ਇਨ੍ਹਾਂ ਦਾ ਸ਼ਕ ਹੋਰ ਵਧ ਗਿਆ। ਉਨ੍ਹਾਂ ਦਿਨਾਂ ਵਿਚ ਵਾਇਸਰਾਏ ਦਾ ਮਕਾਮ ਕਿਲ੍ਹਾ ਗੋਬਿੰਦਗੜ੍ਹ ਅੰਮ੍ਰਿਤਸਰ ਵਿਚ ਸੀ। ਇਨ੍ਹਾਂ ਨੇ ਇਕ ਡੈਪੂਟੇਸ਼ਨ ਦੇ ਰੂਪ ਵਿਚ ਵਾਇਸਰਾਏ ਨੂੰ ਮਿਲਣ ਦੀ ਆਗਿਆ ਪ੍ਰਾਪਤ ਕਰ ਲਈ। ਮੁਲਾਕਾਤ ਸਮੇਂ ਜਦੋਂ ਇਨ੍ਹਾਂ ਵਾਇਸਰਾਏ ਦੇ ਅਜਿਹੇ ਵਿਚਾਰ ਸੁਣੇ ਕਿ ਸਿੱਖਾਂ ਪਾਸੋਂ ਪੰਜਾਬ ਦਾ ਰਾਜ ਸੰਭਾਲ ਲੈਣ ਪਿਛੋਂ ਅੰਗਰੇਜ਼ ਸਰਕਾਰ ਆਪਣੇ ਆਪ ਨੂੰ ਸਿੱਖਾਂ ਦੇ ਹਰ ਸਾਂਝੇ ਅਸਥਾਨ ਦੀ ਮਾਲਕ ਸਮਝਦੀ ਹੈ ਤਾਂ ਇਨ੍ਹਾਂ ਨੂੰ ਬਹੁਤ ਫਿਕਰ ਹੋਇਆ। ਇਨ੍ਹਾਂ ਉਥੋਂ ਵਾਪਸ ਮੁੜ ਕੇ ਦਰਵਾਜ਼ਾ ਲੋਹ ਗੜ੍ਹ ਅੰਦਰ ਗੁਰਦੁਆਰੇ ਵਿਚ ਮੀਟਿੰਗ ਕੀਤੀ ਅਤੇ ਉਸ ਵੇਲੇ ਅੰਗਰੇਜ਼ ਹਕੂਮਤ ਦੇ ਮੁਕਾਬਲੇ ਲਈ ਆਪਣੇ ਆਪ ਨੂੰ ਅਸਮੱਰਥ ਜਾਣ ਇਨ੍ਹਾਂ ਨੇ ਗੁਰੂ ਦੀ ਓਟ ਤਕਾਉਣ ਲਈ ਫੈਸਲਾ ਕੀਤਾ ਕਿ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਖੰਡ ਪਾਠ ਕੀਤਾ ਜਾਵੇ ਅਤੇ ਸਤਿਗੁਰੂ ਦੀ ਸਹਾਇਤਾ ਲਈ ਅਰਦਾਸਾ ਸੋਧਿਆ ਜਾਵੇ।

ਅਗਲੇ ਭਲਕ ਇਹ ਸਾਰੇ ਸੱਜਣ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਪੁਜ ਗਏ। ਗੋਬਿੰਦ ਗੜ੍ਹ ਕਿਲ੍ਹੇ ਤੋਂ ਆਉਣ ਸਮੇਂ ਹੀ ਇਕ ਸਰਕਾਰੀ ਜ਼ਿੰਮੇਵਾਰ ਜਾਸੂਸ ਇਨ੍ਹਾਂ ਦੇ ਪਿਛੇ ਲਗਾ ਆ ਰਿਹਾ ਸੀ। ਉਹ ਵੀ ਸਵੇਰੇ ਦਰਬਾਰ ਸਾਹਿਬ ਪੁਜ ਗਿਆ। ਪ੍ਰੋਗਰਾਮ ਅਨੁਸਾਰ ਸਵੇਰੇ ਚਾਰ ਵਜੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋਇਆ। ਉਪ੍ਰੰਤ ਜੋ ਭਾਣਾ ਵਰਤਿਆ ਉਹ ਦਰਸ਼ਨੀ ਡਿਉਢੀ ਵਿਚ ਲਗੇ ਇਕ ਸੁਨਹਿਰੀ ਪੱਤਰੇ ਤੇ ਅੱਜ ਵੀ ਉਕਰਿਆ ਹੋਇਆ ਹੈ। ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ੩੦ ਅਪ੍ਰੈਲ ੧੮੭੭ ਈ: ਨੂੰ ਸਵੇਰੇ ੪-੩੦ ਵਜੇ ਇਕ ਅਜਬ ਖੇਲ ਵਰਤਿਆ। ਕੋਈ ਚਾਰ ਸੌ ਪ੍ਰੇਮੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੀਰਤਨ ਦਾ ਅਨੰਦ ਲੈ ਰਹੇ ਸਨ ਜਦ ਕਿ ਅਚਨਚੇਤ ਹੀ ਬਿਜਲੀ ਦੀ ਲਿਸ਼ਕ ਦਿਸੀ। ਉਹ ਇਕ ਵੱਡੀ ਰੋਸ਼ਨੀ ਦੀ ਸ਼ਕਲ ਵਿਚ ਪਹਾੜ ਦੀ ਬਾਹੀ ਦੇ ਦਰਵਾਜ਼ੇ ਵਿਚੋਂ ਆਈ। ਠੀਕ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸਾਹਮਣੇ ਗੋਲਾ ਜਿਹਾ ਬਣ ਕੇ ਫਟੀ, ਅਤੇ ਚਾਨਣ ਹੀ ਚਾਨਣ ਕਰਕੇ ਦਖਣੀ ਦਰਵਾਜ਼ੇ ਥਾਣੀ ਇਕ ਰੋਸ਼ਨੀ ਦੀ ਲੀਕ ਹੋ ਕੇ ਨਿਕਲ ਗਈ। ਭਾਵੇਂ ਇਸ ਦੇ ਫਟਣ ਸਮੇਂ ਬੜੀ ਭਿਆਨਕ ਤੇ ਜ਼ੋਰਦਾਰ ਆਵਾਜ਼ ਆਈ, ਪਰ ਅੰਦਰ ਬੈਠੇ ਕਿਸੇ ਪ੍ਰੇਮੀ, ਇਮਾਰਤ ਜਾਂ ਚੀਜ਼ ਨੂੰ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਨਾ ਪੁਜਾ। ਇਸ ਅਲੌਕਿਕ

ਦ੍ਰਿਸ਼ ਨੂੰ ਸਭ ਲੋਕੀਂ ਸ੍ਰੀ ਗੁਰੂ ਰਾਮਦਾਸ ਜੀ ਦਾ ਕੌਤਕ ਦਸਦੇ ਹਨ।

ਇਸ ਪੱਤਰੇ ਦੀ ਜਗ੍ਹਾ ਪਹਿਲੋਂ ਇਕ ਹੋਰ ਪਤਰਾ ਲਗਾ ਹੋਇਆ ਸੀ ਜਿਸ ਉਪਰ ਇਹ ਸਾਰਾ ਵਾਕਿਆ 'ਅੰਗਰੇਜ਼ੀ ਅੱਖਰਾਂ ਵਿਚ ਉਕਰਿਆ ਹੋਇਆ ਸੀ ਅਤੇ ਅਖੀਰ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਵਡਿਆਈ ਦੇ ਕੁਝ ਸ਼ਬਦ ਲਿਖਣ ਮਗਰੋਂ ਇਸ ਨੂੰ ਮਲਕਾ ਵਿਕਟੋਰੀਆ ਦੇ ਰਾਜ ਦੇ ਉਭਰਦੇ ਸੂਰਜ ਨਾਲ ਜੋੜਿਆ ਗਿਆ ਸੀ ਅਤੇ ਇਸ ਦੇ ਹੇਠਾਂ ਬੀ. ਕੇ. ਅਖਰ ਦਸਖਤ ਦੇ ਥਾਉਂ ਲਿਖੇ ਸਨ। ਅੰਗਰੇਜ਼ੀ ਵਾਲਾ ਇਹ ਪਤਰਾ ਮੈਂ ਦਰਬਾਰ ਸਾਹਿਬ ਦੀ ਵਰਕਸ਼ਾਪ ਵਿਚ ਜਿਥੇ ਸੋਨਾ ਚਾਂਦੀ ਦੇ ਕੰਮ ਦੀ ਢਲਾਈ ਹੁੰਦੀ ਸੀ ੧੯੬੨ ਵਿਚ ਪੜ੍ਹਿਆ ਅਤੇ ਸਕੱਤਰ ਸਾਹਿਬ ਨੂੰ ਇਸ ਦੇ ਤੋਸ਼ੇ ਖਾਨੇ ਅੰਦਰ ਰਖੇ ਜਾਣ ਲਈ ਬੇਨਤੀ ਕੀਤੀ ਸੀ।

ਦਸਿਆ ਜਾਂਦਾ ਹੈ ਕਿ ਉਕਤ ੩੦ ਅਪ੍ਰੈਲ ੧੮੭੭ ਈ. ਦੇ ਵਾਕਿਆ ਪਿਛੋਂ ਸਰਕਾਰੀ ਜਾਸੂਸ ਦੀ ਰੀਪੋਰਟ ਅਤੇ ਸਲਾਹ ਮੁਤਾਬਿਕ ਸਰਕਾਰ ਨੇ ਦਰਬਾਰ ਸਾਹਿਬ ਨੂੰ ਬੈਅ ਰਹਿਣ ਕਰਨ ਵਾਲਾ ਖਿਆਲ ਤਿਆਗ ਦਿਤਾ। ਇਹ ਵਾਕਿਆ ਬਿਆਨ ਕਰਨ ਤੋਂ ਮੇਰਾ ਭਾਵ ਕੇਵਲ ਇਹ ਦ੍ਰਿਸ਼ਟਾਨਾ ਹੈ ਕਿ ਮੁਖੀ ਗੁਰਦੁਆਰਿਆਂ ਸੰਬੰਧੀ ਅੰਗਰੇਜ਼ੀ ਸਰਕਾਰ ਦੀ ਪਾਲੀਸੀ ਕੀ ਸੀ।

ਗੁਰਦੁਆਰਿਆਂ ਸੰਬੰਧੀ ਅੰਗਰੇਜ਼ ਸਰਕਾਰ ਦੀ ਅਜਿਹੀ ਨੀਤੀ ਦਾ ਇਕ ਹੋਰ ਸਬੂਤ ਉਸ ਸਮੇਂ ਦੇ ਪੰਜਾਬ ਦੇ ਲੈ: ਗਵਰਨਰ (ਆਰ. ਈ. ਐਜਰਟਨ) ਦੀ ਉਹ ਚਿੱਠੀ ਹੈ ਜੋ ਉਸਨੇ ਹਿੰਦ ਦੇ ਵਾਇਸਰਾਏ ਨੂੰ ੮ ਅਗਸਤ ੧੮੮੧ ਨੂੰ ਲਿਖ ਕੇ ਇਹ ਸੁਝਾਉ ਦਿਤਾ ਕਿ ਗੁਰਦੁਆਰਿਆਂ ਦੇ ਸੰਬੰਧੀ ਅੰਗਰੇਜ਼ ਵਲੋਂ ਚਾਲੂ ਕੀਤੀ ਪਾਲਿਸੀ ਵਿਚ ਕੋਈ ਤਬਦੀਲੀ ਨਾ ਲਿਆਂਦੀ ਜਾਵੇ। ਉਸ ਚਿੱਠੀ ਦੇ ਸ਼ਬਦ ਇਹ ਹਨ :

**My dear Lord Rippon,**

**'I think it would be politically dangerous to allow the arrangement of Sikh temples to fall into the hand of a committee emancipated from Govt. control, and I trust your Excellency will assist to pass such orders in the case as will enable to continue the system which has worked out successfully for more than thirty years (Simla 8 August 1881) Believe me, your sincerely R. E. Egerton Lt. governor, Punjab.**

"ਮੇਰੇ ਖ਼ਿਆਲ ਵਿਚ ਇਹ ਗੱਲ ਰਾਜਨੀਤਕ ਤੌਰ ਤੇ ਖ਼ਤਰਨਾਕ ਹੋਵੇਗੀ ਕਿ ਸਿੱਖ ਧਰਮ ਅਸਥਾਨਾਂ ਦਾ ਪ੍ਰਬੰਧ ਕਿਸੇ ਐਸੀ ਕਮੇਟੀ ਦੇ ਹੱਥ ਵਿਚ ਚਲਾ ਜਾਵੇ ਜਿਸ ਉਪਰ ਸਰਕਾਰ ਦਾ ਕੰਟਰੋਲ ਨਾ ਹੋਵੇ। ਮੈਨੂੰ ਭਰੋਸਾ ਹੈ ਕਿ ਸ੍ਰੀ ਹਜ਼ੂਰ ਵਾਈਸਰਾਏ ਸਾਹਿਬ ਇਸ ਸੰਬੰਧੀ ਅਜਿਹਾ ਹੁਕਮ ਜਾਰੀ ਕਰ ਦੇਣਗੇ, ਜਿਸ ਦੁਆਰਾ ਪਿਛਲੇ ਤੀਹ

ਸਾਲ ਤੋਂ ਵੱਧ ਸਮੇਂ ਦਾ ਸਫਲਤਾ ਪੂਰਬਕ ਚਲ ਰਿਹਾ ਪ੍ਰਬੰਧ ਹੀ ਜਾਰੀ ਰਹਿ ਸਕੇ।

ਦਸਖਤ
ਆਰ. ਈ. ਈਜਰਟਨ,
ਲੈ: ਗਵਰਨਰ ਪੰਜਾਬ।

(ਸ਼ਿਮਲਾ ੮ ਅਗਸਤ ੧੮੮੧)

ਸੰਨ ੧੮੪੯ ਤੋਂ ਪਿਛੋਂ ਪੰਜਾਬ ਅੰਦਰ ਲਗਾਤਾਰ ੬੦-੭੦ ਸਾਲ ਦੇ ਅਮਨ ਦੇ ਰਾਜ ਨੇ ਦੇਸ਼ ਦੀ ਆਮਦਨੀ ਵਧਾਉਣ ਦੇ ਕਈ ਸਾਧਨ ਪੈਦਾ ਕਰ ਦਿਤੇ ਸਨ ਤਥਾ ਸ਼ਹਿਰਾਂ ਵਿਚ ਮਨੁਖਾਂ ਦੀ ਆਵਾਜਾਈ ਤੇ ਤਾਲਮੇਲ ਦੇ ਸਾਧਨ ਵੱਧ ਜਾਣੇ' ਨਹਿਰਾਂ ਰਾਹੀਂ ਜ਼ਰਈ ਜ਼ਮੀਨਾਂ ਦੀ ਸਿੰਚਾਈ ਦਾ ਚਾਲੂ ਹੋਣਾ, ਨਵੀਆਂ ਅਨਾਜ ਤੇ ਵਪਾਰ ਮੰਡੀਆਂ ਦਾ ਬਣ ਜਾਣਾ ਅਤੇ ਨਵੀਆਂ ਬਾਰਾਂ ਆਬਾਦ ਹੋਣਾ ਅਤੇ ਇਹਨਾਂ ਦੇ ਨਾਲ ਹੀ ਗੁਰ-ਦੁਆਰਿਆਂ ਦੀਆਂ ਆਮਦਨਾਂ ਦਾ ਵੱਧ ਜਾਣਾ. ਜਿਸ ਨੇ ਇਨ੍ਹਾਂ ਦੇ ਮਹੰਤਾਂ ਤੇ ਪੁਜਾਰੀਆਂ ਦੇ ਰਹਿਣ ਸਹਿਣ ਵਿਚ ਤਬਦੀਲੀ ਲੈ ਆਂਦੀ, ਅਤੇ ਉਹ ਸਾਰੀਆਂ ਊਣਤਾਈਆਂ ਤੇ ਭ੍ਰਿਸ਼ਟਾਚਾਰ ਜੋ ਧਨ ਪਦਾਰਥ ਦੇ ਵਾਧੇ ਨਾਲ ਪੈਦਾ ਹੋ ਜਾਇਆ ਕਰਦੇ ਹਨ ਇਨ੍ਹਾਂ ਵਿਚ ਭੀ ਆਉਣੇ ਸੁਰੂ ਹੋ ਗਏ। ਇਹ ਤਬਦੀਲੀ ਅੰਗਰੇਜ਼ ਸਰਕਾਰ ਦੀ ਗੁਰਦੁਆਰਿਆਂ ਬਾਰੇ ਨੀਤੀ ਫਲੀ ਭੂਤ ਕਰਨ ਲਈ ਸਹਾਇਤਾ ਬਣੀ ਅਤੇ ਸਿੱਖੀ ਜੀਵਨ ਦੇ ਸੋਮਿਆਂ ਨੂੰ ਗੰਧਲਾ ਹੁੰਦਾ ਵੇਖ ਸਰਕਾਰ ਨੇ ਖੁਸ਼ੀ ਮਨਾਈ। ਬਲਕਿ ਹਰ ਸੰਭਵ ਤਰੀਕੇ ਨਾਲ ਮਹੰਤਾਂ ਤੇ ਪੁਜਾਰੀਆਂ ਨੂੰ ਸਰਕਾਰੋਂ ਸ਼ਹਿ ਮਿਲੀ ਜਿਸ ਨੇ ਗੁਰਦੁਆਰਿਆਂ ਅੰਦਰ ਸੰਗਤਾਂ ਦੇ ਜੋੜ ਮੇਲਿਆਂ ਦੇ ਵਿਖਾਵੇ ਹੇਠ ਭ੍ਰਿਸ਼ਟਾਚਾਰ ਨੂੰ ਹੋਰ ਤਿੱਖਾ ਕਰ ਦਿਤਾ।

ਇਸ ਦੇ ਨਾਲ ਬਲਕਿ ਇਸ ਤੋਂ ਭੀ ਪਹਿਲੋਂ ਇਕ ਹੋਰ ਗੱਲ ਜੋ ਗੁਰਦੁਆਰਿਆਂ ਅੰਦਰ ਵਾਪਰੀ ਉਹ ਇਨ੍ਹਾਂ ਦੀ ਅੰਦਰਲੀ ਮਰਯਾਦਾ ਅਤੇ ਪੂਜਾ ਪਾਠ ਵਿਚ ਆ ਰਹੀ ਤਬਦੀਲੀ ਸੀ। ਲਗ ਪਗ ਦੋ ਸੌ ਸਾਲ ਤੋ ਗੁਰਦੁਆਰੇ ਉਨ੍ਹਾ ਸੰਪਰਦਾਈ ਸਾਧੂਆਂ ਦੇ ਪ੍ਰਬੰਧ ਹੇਠ ਚਲੇ ਆ ਰਹੇ ਸਨ ਜੋ ਸ੍ਰੀ ਗੁਰੂ ਗਰੰਥ ਸਾਹਿਬ ਲਈ ਸਤਿਕਾਰ ਰਖਦੇ ਹੋਏ ਭੀ ਹਿੰਦੂ ਮਰਯਾਦਾ ਤੇ ਰਹਿਣੀ ਤੋਂ ਵਧੇਰੇ ਪ੍ਰਭਾਵਤ ਸਨ, ਜਿਸ ਦਾ ਸਿੱਟਾ ਇਹ ਹੋਇਆ ਭਾਵੇਂ ਗੁਰਦੁਆਰਿਆਂ ਵਿਚ ਪ੍ਰਕਾਸ਼ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁੰਦਾ ਰਿਹਾ ਪਰੰਤੂ ਬਾਕੀ ਸਾਰੀ ਰਹੁ ਰੀਤ ਹਿੰਦੂ ਮੂਰਤੀ ਪੂਜਾ ਵਾਲੀ ਹੋ ਗਈ ਬਲਕਿ ਗੁਰੂ ਨਾਨਕ ਸਾਹਿਬ ਅਤੇ ਹੋਰ ਗੁਰੂ ਸਾਹਿਬਾਨ ਦੇ ਬੁੱਤ ਤੇ ਮੂਰਤੀਆਂ ਰਖੀਆਂ ਜਾਣ ਲੱਗੀਆਂ ਅਤੇ ਹਿੰਦੂ ਵਿਧੀ ਅਨੁਸਾਰ ਇਨ੍ਹਾਂ ਨੂੰ ਭੋਗ ਲਗਵਾਉਣੇ, ਆਰਤੀ, ਧੂਪ ਦੀਪ ਕਰਨੇ ਸ਼ੁਰੂ ਹੋ ਗਏ ਅਤੇ ਗੁਰਮਤਿ ਮਰਯਾਦਾ ਨੂੰ ਦੂਜੀ ਥਾਂ ਭੀ ਪ੍ਰਾਪਤ ਨਾ ਰਹੀ।

ਸਾਧਾਰਣ ਮਨੁਖ ਸਾਧ ਸੰਪਰਦਾ ਅਤੇ ਇਨ੍ਹਾਂ ਦੇ ਭੇਖ ਦਾ ਬਹੁਤ ਕਾਇਲ ਰਿਹਾ ਹੈ ਅਤੇ ਹੁਣ ਵੀ ਹੈ ਅਤੇ ਅਜਿਹੇ ਸਾਧੂ ਆਮ ਤੌਰ ਤੇ ਭੋਲੇ ਲੋਕਾਂ ਦੀ ਸਾਧਾਰਣ ਸੂਝ ਦਾ ਨਾਜਾਇਜ਼ ਲਾਭ ਲੈਂਦੇ ਹਨ। ਫਿਰ ਜਦੋਂ ਇਹ ਧਰਮ ਦੇ ਮੁਖ ਅਸਥਾਨਾਂ ਦੇ ਪੁਜਾਰੀ ਅਤੇ ਮਹੰਤਾਂ ਦੀ ਪਦਵੀ ਨੂੰ ਪ੍ਰਾਪਤ ਹੋਏ ਹੋਣ ਤਾਂ ਆਮ ਜਨਤਾ ਦੇ ਮਨਾਂ ਉਪਰ ਇਹਨਾਂ ਦਾ ਸਤਿਕਾਰ ਭਰਿਆ ਭੈ ਛਾ ਜਾਣਾ ਸੁਭਾਵਿਕ ਗੱਲ ਹੈ। ਸੋ ਆਮ ਸਿੱਖ ਮਨਾਂ ਪਰ

ਇਨ੍ਹਾਂ ਸੰਪਰਦਾਈ ਸਾਧੂਆਂ ਦਾ, ਜਿਨ੍ਹਾਂ ਦੇ ਹੱਥ ਵਿਚ ਪਵਿਤਰ ਗੁਰਦੁਆਰਿਆਂ ਦੇ ਪੂਜਾ ਪਾਠ ਦੀ ਸੰਭਾਲ ਸੀ, ਬਹੁਤ ਜ਼ਿਆਦਾ ਪ੍ਰਭਾਵ ਸੀ ਅਤੇ ਕੋਈ ਰਹੁ ਰੀਤ ਜੋ ਇਹ ਗੁਰਦੁਆਰਿਆਂ ਅੰਦਰ ਚਾਲੂ ਕਰਦੇ ਆਮ ਸਿੱਖਾਂ ਲਈ ਉਹ ਹੀ ਗੁਰਮਤਿ ਸਮਝੀ ਜਾਂਦੀ ਅਤੇ ਇਸ ਤਰ੍ਹਾਂ ਇਨ੍ਹਾਂ ਵਲੋਂ ਕੀਤੀ ਦੋ ਸੌ ਸਾਲ ਦੀ ਗੁਰਦੁਆਰਿਆਂ ਦੀ ਸੇਵਾ ਸੰਭਾਲ ਨੇ ਲਗਭਗ ਸਮੂਹ ਬ੍ਰਾਹਮਣੀ ਰੀਤਾਂ, ਵਰਣ ਵੰਡ, ਜ਼ਾਤ ਪਾਤ ਦੇ ਵਿਤਕਰੇ ਅਤੇ ਛੂਤ ਛਾਤ ਦਾ ਪ੍ਰਵੇਸ਼ ਗੁਰਦੁਆਰਿਆਂ ਅੰਦਰ ਕਰਾ ਦਿਤਾ, ਜਿਸ ਨੂੰ ਸਿੱਖ ਜਨਤਾ ਨੇ ਸਮੁਚੇ ਤੌਰ ਤੇ ਸਵੀਕਾਰ ਕਰ ਲਿਆ ਅਤੇ ਗੁਰਦੁਆਰੇ ਜੋ ਸਿੱਖੀ ਚਲਣ, ਰਹੁ-ਰੀਤ ਤੇ ਸਿੱਖ ਮਰਯਾਦਾ ਦੇ ਸੋਮੇ ਸਨ, ਬ੍ਰਾਹਮਣੀ ਪੂਜਯ ਅਸਥਾਨ ਬਣ ਗਏ, ਕੇਵਲ ਏਨਾ ਕੁ ਫਰਕ ਸੀ ਕਿ ਇਥੇ ਮੂਰਤੀਆਂ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਭੀ ਹੁੰਦਾ।

ਗੁਰਮਤਿ ਅੰਦਰ ਬ੍ਰਾਹਮਣੀ ਮਰਯਾਦਾ ਅਤੇ ਇਹਨਾਂ ਦਾ ਦਿਨੋ ਦਿਨ ਵਧਦਾ ਪ੍ਰਭਾਵ ਇਕ ਮੁਖ ਕਾਰਨ ਸੀ, ਉਸ ਜਾਗ੍ਰਤ ਦੇ ਪੈਦਾ ਕਰਨ ਦਾ, ਜੋ ਪਹਿਲੋਂ ਜਗਯਾਸੀ ਅਭਿਆਸੀ. ਨਾਮਧਾਰੀ ਅਤੇ ਫਿਰ ਸਿੰਘ ਸਭਾ ਲਹਿਰ ਦੇ ਨਾਵਾਂ ਹੇਠ ਜਨਮੀਆਂ ਅਤੇ ਜਿਨ੍ਹਾਂ ਨੇ ਗੁਰਮਤਿ ਨੂੰ ਮੁੜ ਸੁਰਜੀਤ ਕਰਨ ਵਿਚ ਆਪਣੇ ਆਪਣੇ ਵਿਤ ਅਨੁਸਾਰ ਹਿੱਸਾ ਪਾਇਆ। ਇਨ੍ਹਾਂ ਲਹਿਰਾਂ ਨੇ ਆਮ ਜਨਤਾ (Sikh masses) ਵਿਚ ਵੀ ਕਾਫ਼ੀ ਜਾਗ੍ਰਤ ਲਿਆਂਦੀ, ਭਾਵੇਂ ਹਰ ਇਕ ਦਾ ਦ੍ਰਿਸ਼ਟੀਕੋਣ ਆਪਣਾ ਆਪਣਾ ਸੀ। ਸਿੰਘ ਸਭਾ ਲਹਿਰ ਦੀ ਵਿਸ਼ਾਲਤਾ ਅਤੇ ਸੰਗਠਨ ਅਤੇ ਇਸ ਦੇ ਅੰਦਰ ਵਿਦਿਆ ਅਤੇ ਗੁਰੂ ਬਾਣੀ ਦੀ ਖੋਜ ਦੇ ਪੱਖ ਵਧੇਰੇ ਉਜਾਗਰ ਹੋਣ ਕਾਰਨ ਇਸ ਨੂੰ ਅਸੀਂ ਸਿੱਖੀ ਦੀ ਪੁਨਰ ਜਾਗ੍ਰਿਤੀ ਲਹਿਰ ਕਹਿ ਸਕਦੇ ਹਾਂ ਅਤੇ ਇਸ ਦਾ ਛੂਤ ਛਾਤ ਅਤੇ ਜਾਤੀ ਭਿੰਨ ਭੇਦ ਮਿਟਾਉਣ ਵਲ ਪੁਟਿਆ ਕਦਮ ਸਿੱਖੀ ਦ੍ਰਿਸ਼ਟੀਕੋਣ ਤੋਂ ਵੱਡਾ ਸ਼ਲਾਘਾਯੋਗ ਸੀ। ਉਨ੍ਹਾਂ ਦਾ ਇਹ ਕਦਮ ਜੋ ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ 'ਸ਼ੁਧੀ ਪ੍ਰਚਾਰ' ਦੇ ਨਾਮ ਹੇਠ ਮਸ਼ਹੂਰ ਹੋਇਆ, ਗੁਰਦੁਆਰਾ ਸੁਧਾਰ ਲਹਿਰ ਦਾ ਫੌਰੀ ਕਾਰਨ ਸਮਝਿਆ ਜਾ ਸਕਦਾ ਹੈ. ਭਾਵੇਂ ਇਸ ਦੇ ਮੁਖ ਕਾਰਨ ਗੁਰਦੁਆਰਿਆਂ ਦੇ ਮਹੰਤਾਂ ਤੇ ਪੁਜਾਰੀਆਂ ਦੀ ਆਚਰਨ ਹੀਨਤਾ ਤੇ ਭ੍ਰਿਸ਼ਟਾਚਾਰ, ਗੁਰਦੁਆਰਿਆਂ ਦੀਆਂ ਜਾਇਦਾਦਾਂ ਨੂੰ ਬਰਬਾਦ ਕਰਨ ਅਤੇ ਵੇਚ ਵਟ ਖਾਣ ਦੇ ਰਾਹੇ ਪੈਣਾ ਅਤੇ ਸਿੱਖੀ ਮਰਯਾਦਾ ਛੱਡ ਕੇ ਬ੍ਰਾਹਮਣੀ ਰਹੁਰੀਤ ਦਾ ਗੁਰਦੁਆਰਿਆਂ ਅੰਦਰ ਪ੍ਰਵੇਸ਼ ਕਰਾਉਣਾ ਵੀ ਸਨ।

ਸੰਨ ੧੯੧੧ ਵਿਚ ਜਦੋਂ ਦਿਲੀ ਨੂੰ ਭਾਰਤ ਦੇ ਅੰਗਰੇਜ਼ੀ ਰਾਜ ਦੀ ਰਾਜਧਾਨੀ ਬਣਾਉਣ ਦਾ ਕੰਮ ਆਰੰਭ ਹੋਇਆ ਅਤੇ ਵਾਇਸਰੀਗਲ ਕੋਠੀ ਬਣਾਉਣ ਲਗੇ ਤਾਂ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਦੇ ਮਹੰਤ ਪਾਸੋਂ ਉਹ ਸਾਰੀ ਜ਼ਮੀਨ ਪ੍ਰਾਪਤ ਕਰ ਲਈ ਜੋ ਛੇ ਨੁਕਰੇ ਅਹਾਤੇ ਦੀ ਸ਼ਕਲ ਵਿਚ ਗੁਰਦੁਆਰੇ ਅਤੇ ਕੋਠੀ ਵਾਲੀ ਜਗ੍ਹਾ ਦੇ ਵਿਚਾਲੇ ਸੀ ਅਤੇ ੧੯੧੪ ਦੇ ਆਰੰਭ ਵਿਚ ਗੁਰਦੁਆਰੇ ਦੀ ਕੰਧ ਦਾ ਕੁਝ ਹਿੱਸਾ ਗਿਰਾ ਦਿਤਾ ਗਿਆ ਜਿਸ ਤੇ ਸਿੱਖਾਂ ਅੰਦਰ ਸਰਕਾਰ ਦੇ ਖਿਲਾਫ਼ ਬੜੀ ਐਜੀਟੇਸ਼ਨ ਹੋਈ। ਸਰਕਾਰ ਨੇ ਸਿੱਖਾਂ ਨੂੰ ਰਾਜ਼ੀ ਕਰਨ ਹਿਤ ਕਈ ਤਰ੍ਹਾਂ ਦੀਆਂ ਰਿਆਇਤਾਂ ਦਾ ਵੀ ਐਲਾਨ ਕੀਤਾ, ਜਿਨ੍ਹਾਂ ਵਿਚ ਗੰਜੀਬਾਰ ਕਾਲੋਨੀ ਅੰਦਰ ਗੁ: ਰਕਾਬ ਗੰਜ ਲਈ ੩੦

ਮੁਰੱਬੇ ਅਥਵਾ ੭੫੦ ਏਕੜ ਜ਼ਰਈ ਜ਼ਮੀਨ ਰਾਖਵੀਂ ਕਰਨਾ ਭੀ ਸੀ। ਪਰੰਤੂ ਸਿੱਖ, ਗੁਰਦੁਆਰੇ ਦੇ ਇਹਾਤੇ ਦੀ ਇਕ ਇੰਚ ਜ਼ਮੀਨ ਛਡਣ ਲਈ ਵੀ ਰਜ਼ਾਮੰਦ ਨਾ ਹੋਏ। ੩੧ ਮਈ ੧੯੧੪ ਨੂੰ ਸਿੱਖਾਂ ਦੇ ਲਾਹੌਰ ਅੰਦਰ ਜੁੜੇ ਇਕੱਠ ਵਿਚ ਸਰਕਾਰ ਦੀ ਇਸ ਵਧੀਕੀ ਤੇ ਵੱਡੀ ਟੀਕਾ ਟਿਪਣੀ ਹੋਈ। ਇਹੋ ਜਿਹੇ ਸਮਾਗਮ ਹੋਰ ਕਈ ਥਾਂਈਂ ਭੀ ਹੋਏ।

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦਾ ਵਰਨਣ ਇਹ ਦਸੇ ਬਿਨਾਂ ਅਧੂਰਾ ਰਹਿ ਜਾਂਦਾ ਹੈ ਕਿ ਭਾਵੇਂ ਸਿੱਖੀ ਦੇ ਆਦਿ ਕਾਲ ਤੋਂ ਲੈ ਕੇ ਹੀ ਸਿੱਖ ਮਨਾਂ ਅੰਦਰ ਗੁਰਦੁਆਰੇ ਦਾ ਵੱਡਾ ਸਤਿਕਾਰ ਸੀ ਅਤੇ ਸਿੱਖ ਕਿਸੇ ਕੀਮਤ ਤੇ ਭੀ ਗੁਰਦੁਆਰੇ ਸਬੰਧੀ ਕਿਸੇ ਤਰ੍ਹਾਂ ਦੀ ਛੇੜ ਛਾੜ ਨੂੰ ਬਰਦਾਸ਼ਤ ਕਰਨ ਲਈ ਕਦੇ ਤਿਆਰ ਨਹੀਂ ਹੋਏ ਅਤੇ ਜਿਥੋਂ ਤਕ ਗੁਰਦੁਆਰਿਆਂ ਦੀ ਅੰਦਰਲੀ ਮਰਯਾਦਾ ਅਤੇ ਸਿੱਖੀ ਰਹੁ ਰੀਤ ਦਾ ਸਬੰਧ ਹੈ, ਸਿੱਖਾਂ ਅੰਦਰ ਚਲੀਆਂ ਜਗਿਆਸੀ ਅਭਿਆਸੀ, ਕੂਕਾ ਤੇ ਸਿੰਘ ਸਭਾ ਲਹਿਰ ਨੇ ਭੀ ਇਨ੍ਹਾਂ ਬਾਰੇ ਸਿੱਖਾਂ ਅੰਦਰ ਵਡੀ ਜਾਗਰਤ ਲੈ ਆਂਦੀ ਸੀ, ਇਸ ਦੇ ਨਾਲ ਹੀ ਸਿੱਖੀ ਵਿਰੋਧੀ ਆਰੀਆ ਸਮਾਜੀ, ਮਿਰਜ਼ਈ ਅਤੇ ਈਸਾਈ ਮਤ ਦੇ ਪਰਚਾਰ ਦੀਆਂ ਲਹਿਰਾਂ ਨੇ ਭੀ ਸਿੱਖਾਂ ਦੀ ਅਣਖ ਅਤੇ ਸਵੈਮਾਨ ਨੂੰ ਬਹੁਤ ਟੁੰਬਿਆ ਸੀ। ਇਸ ਤੋਂ ਇਲਾਵਾ ਸਰਕਾਰ ਵਲੋਂ ਕੈਦੀ ਸਿੱਖਾਂ ਨੂੰ ਕੰਘਾ, ਕੜਾ, ਕ੍ਰਿਪਾਨ ਅਤੇ ਦਸਤਾਰ ਜੇਲ੍ਹ ਅੰਦਰ ਰਖਣ ਦੀ ਆਗਿਆ ਵੀ ਨਾ ਦੇਣੀ ਭੀ ਸਿੱਖਾਂ ਨੂੰ ਭੜਕਾਉਣ ਦਾ ਇਕ ਕਾਰਨ ਸੀ. ਪਰੰਤੂ ਜੋ ਗੱਲ ਇਨ੍ਹਾਂ ਸਾਰੇ ਖਿਆਲਾਂ ਨੂੰ ਵੱਡੀ ਟੁੰਬ ਦੇਣ ਵਾਲੀ ਸਾਬਤ ਹੋਈ ਉਹ ਇਹਨਾਂ ਅੰਦਰ ਅੰਗਰੇਜ਼ ਸਰਕਾਰ ਵਿਰੁਧ ਸਿਆਸੀ ਤਥਾ ਰਾਜਨੀਤਿਕ ਜਾਗ੍ਰਿਤੀ ਸੀ ਜੋ ਵਿਸ਼ੇਸ਼ ਕਰਕੇ ਪਰਦੇਸੀਂ ਗਏ ਖਾਸ ਕਰ ਕੈਨੇਡਾ ਅੰਦਰ ਜਾ ਵਸੇ ਸਿੱਖਾਂ ਤੇ ਪੰਜਾਬੀਆਂ ਅੰਦਰ ਆਈ, ਜਿਸ ਦਾ ਫਲਸਰੂਪ ਕੈਨੇਡਾ ਵਿਚ ਛਪਦਾ ਅਤੇ ਪੰਜਾਬ ਦੇ ਸਿੱਖ ਨੌਜਵਾਨਾਂ ਅੰਦਰ ਚੋਰੀ ਛਪੀ ਵੰਡਿਆ ਜਾਂਦਾ—'ਗਦਰ' ਨਾਮ ਦਾ ਅਖਬਾਰ ਸੀ। ਜਿਸ ਵਿਚ ਛਪੀਆਂ ਕਵਿਤਾਵਾਂ ਵਿਚੋਂ ਕੇਵਲ ਇਕ ਟੱਪਾ ਪਾਠਕਾਂ ਨੂੰ ਇਸ ਅਖਬਾਰ ਦੀ ਵੰਨਗੀ ਅਤੇ ਭਾਰਤੀ ਮਨਾਂ ਤੇ ਇਸ ਦਾ ਪ੍ਰਭਾਓ ਦਸੇਗਾ। ਇਹ ਇਉਂ ਹੈ :—

ਗੱਡ ਦਿਓ ਜੰਗ ਦੀਆਂ ਲਾਲ ਝੰਡੀਆਂ
ਵੱਢ ਦਿਓ ਗੋਰੇ, ਮੇਮਾਂ ਕਰ ਦਿਓ ਰੰਡੀਆਂ
ਚਾਰ ਤੇ ਕਰੋੜ ਇਥੇ ਗੋਰੇ ਵਸਦੇ,
ਅੱਠ ਅੱਠ ਇਕ ਦੀਆਂ ਪਾ ਲਓ ਵੰਡੀਆਂ,
ਵੱਢ ਦਿਓ ਗੋਰੇ ਮੇਮਾਂ ਕਰ ਦਿਓ ਰੰਡੀਆਂ,

ਇਸੇ ਸਬੰਧ ਵਿਚ ਬਾਬਾ ਗੁਰਦਿਤ ਸਿੰਘ ਦਾ 'ਕੌਮਾ ਗਾਟਾ ਮਾਰੂ' ਜਹਾਜ਼ ਰਾਹੀਂ ੩੧੯ ਸਿੱਖ ਮੁਸਾਫਰਾਂ ਨੂੰ ਕੈਨੇਡਾ ਲੈ ਜਾਣਾ ਅਤੇ ਉਥੇ ਉਤਰਨ ਦੀ ਇਜ਼ਾਜਤ ਨਾ ਮਿਲਣ ਕਾਰਨ ਜਹਾਜ਼ ਦਾ ਵਾਪਸ ਹਿੰਦੁਸਤਾਨ ਪੁਜਣਾ ਅਤੇ ਸਤੰਬਰ 1914 ਵਿਚ ਬਜ-ਬਜ ਦੇ ਘਾਟ ਤੇ ਉਨ੍ਹਾਂ ਦਾ ਸਵਾਗਤ ਗੋਲੀਆਂ ਨਾਲ ਕੀਤਾ ਜਾਣਾ, ਉਪ੍ਰੰਤ ਕੈਨੇਡਾ ਤੋਂ ਤੋਸਾ ਮਾਰੂ ਜਹਾਜ਼ ਰਾਹੀਂ ਹਿੰਦ ਦੀ ਅਜ਼ਾਦੀ ਦੇ ਪਰਵਾਨਿਆਂ ਦਾ ਦੇਸ

ਪੁਜਣਾ ਅਤੇ ਅੰਗਰੇਜ਼ ਰਾਜ ਨੂੰ ਮਲੀਆ ਮੇਟ ਕਰਨ ਲਈ ਬੰਬਾਂ ਦੀ ਗੁਪਤ ਫੈਕਟਰੀ ਲਗਾਉਣੀ ਅੰਤੇ 21 ਫਰਵਰੀ 1912 ਈ: ਦੀ ਅੰਗਰੇਜ਼ ਮਾਰੂ ਸਾਜਸ਼ ਦੇ ਨੰਗੇ ਹੋ ਜਾਣ ਕਾਰਨ 75 ਸਾਜਸ਼ੀਆਂ ਨੂੰ ਫਾਂਸੀ ਦੀ ਸਜ਼ਾ ਹੋਣਾ, ਜਿਨ੍ਹਾਂ ਵਿਚੋਂ 25 ਆਦਮੀਆਂ ਦੇ ਫਾਹੇ ਲਗਣਾ ਇਕ ਵੱਡੀ ਲੰਮੀ ਕਹਾਣੀ ਹੈ ਜਿਸ ਦਾ ਭੀ ਗੁਰਦੁਆਰਾ ਸੁਧਾਰ ਸਬੰਧੀ ਜਾਗ੍ਰਿਤ ਪੈਦਾ ਕਰਨ ਵਿਚ ਵੱਡਾ ਭਾਗ ਹੈ। ਫਿਰ ਅਪਰੈਲ 1919 ਵਿਚ ਜਲ੍ਹਿਆਂ ਵਾਲੇ ਬਾਗ ਦਾ ਕਤਲਿਆਮ ਅਤੇ ਉਸੇ ਸਾਲ ਸਿੱਖ ਪੋਲੀਟੀਕਲ ਲੀਗ ਦੀ ਕਾਇਮੀ ਭੀ ਇਸੇ ਲਹਿਰ ਨੂੰ ਤੇਜ਼ ਕਰਨ ਦੇ ਕਾਰਨਾਂ ਵਿਚੋਂ ਸਨ।

ਗੁ: ਰਕਾਬ ਗੰਜ ਦੀ ਕੰਧ ਢਾਉਣ ਦਾ ਸਵਾਲ ਹਾਲਾਂ ਵਿਚੇ ਹੀ ਸੀ ਕਿ 1914 ਵਿਚ ਪਹਿਲਾ ਵਿਸ਼ਵ ਜੰਗ ਲਗ ਜਾਣ ਕਾਰਨ ਸਰਕਾਰ ਨੂੰ ਇਸ ਸਬੰਧੀ ਹੋਰ ਛੇੜ ਛਾੜ ਬੰਦ ਕਰਨੀ ਪਈ। ਇਸ ਦੇ ਨਾਲ ਹੀ ਇਸ ਬਾਰੇ ਹੋ ਰਹੀਂ ਐਜੀਟੇਸ਼ਨ ਭੀ ਮਧਮ ਪੈ ਗਈ, ਪਰੰਤੂ ਜੰਗ ਦੇ ਖਤਮ ਹੋਣ ਪਰ ਇਹ ਸਵਾਲ ਮੁੜ ਛਿੜ ਪਿਆ ਅਤੇ ਭਾਵੇਂ ਸਰਕਾਰ ਵਲੋਂ ਇਸ ਨੂੰ ਤਸੱਲੀ ਬਖਸ਼ ਢੰਗ ਨਾਲ ਨਿਪਟਾਉਣ ਦੇ ਕਈ ਸਾਧਨ ਕੀਤੇ ਗਏ ਜਿਨ੍ਹਾਂ ਤੇ ਮਾਡਰੇਟ ਸਿੱਖ ਸੰਤੁਸ਼ਟ ਵੀ ਸੰਨ ਪਰੰਤੂ ਸਰਕਾਰ ਪਾਸੋਂ ਕੰਧ ਮੁੜ ਖੜੇ ਕਰਵਾਉਣ ਦੀ ਮੰਗ ਲੋਕਾਂ ਅੰਦਰ ਜ਼ੋਰ ਫੜਦੀ ਗਈ। ਸਤੰਬਰ 1920 ਵਿਚ ਸ: ਸਰਦੂਲ ਸਿੰਘ ਕਵੀਸ਼ਰ ਵਲੋਂ ਇਕ ਸੌ ਸਿੰਘਾਂ ਦਾ ਸ਼ਹੀਦੀ ਜਥਾ ਲੈਜਾ ਕੇ ਕੰਧ ਨੂੰ ਮੁੜ ਉਸਾਰ ਦੇਣ ਦੀ ਤਜ਼ਵੀਜ ਉਤੇ ਅਨੇਕਾਂ ਸਿੰਘਾਂ ਨੇ ਆਪਣੇ ਨਾਮ ਪੇਸ਼ ਕੀਤੇ ਅਤੇ ਪਹਿਲੀ ਦਸੰਬਰ ਨੂੰ ਇਸ 100 ਸਿੰਘਾਂ ਦੇ ਜਥੇ ਨੇ ਕੰਧ ਖੜੀ ਕਰਨੀ ਸੀ ਪਰੰਤੂ ਸਰਕਾਰ ਨੇ ਇਸ ਤੋਂ ਪਹਿਲਾਂ ਹੀ ਕੰਧ ਬਣਾ ਦਿਤੀ। ਇਸ ਤਰ੍ਹਾਂ ਗੁਰਦੁਆਰਿਆਂ ਸਬੰਧੀ ਸਿੱਖਾਂ ਦਾ ਇਹ ਪਹਿਲਾ ਮੋਰਚਾ ਸਫਲ ਹੋਇਆ।

ਇਸੇ ਸਾਲ ਹੀ 5 ਅਕਤੂਬਰ ਨੂੰ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦੀ ਕਈ ਸਾਲਾਂ ਤੋਂ ਚਲ ਰਹੀ ਖਿਚੋਤਾਣ ਉਸ ਵੇਲੇ ਖਤਮ ਹੋਈ ਜਦੋਂ ਸਿੰਘਾਂ ਦੇ ਇਥੇ ਬੁਲਾਏ ਇਕ ਭਾਰੀ ਇਕੱਠ ਦੇ ਦਬਾ ਹੇਠ ਸਿੰਘਾਂ ਦੀ ਚੁਣੀ ਇਕ 13 ਮੈਂਬਰੀ ਕਮੇਟੀ ਨੇ ਗੁਰਦੁਆਰੇ ਦਾ ਕਬਜ਼ਾ ਕਰ ਲਿਆ, ਜਿਸ ਨੂੰ ਅਗਲੇ ਦਿਨ 6 ਅਕਤੂਬਰ ਨੂੰ ਲਾਹੌਰ ਡਵੀਜ਼ਨ ਦੇ ਕਮਿਸ਼ਨਰ ਮਿ: ਕਿੰਗ ਨੇ ਮੌਕੇ ਤੇ ਪਹੁੰਚ ਕੇ ਤਸਲੀਮ ਕੀਤਾ। ਇਸ ਗੁਰਦੁਆਰੇ ਦੇ ਪ੍ਰਬੰਧ ਸਬੰਧੀ ਸ਼ੁਰੂ ਤੋਂ ਇਹ ਤਰੀਕਾ ਰਿਹਾ ਸੀ ਕਿ ਜਦੋਂ ਕੋਈ ਮਹੰਤ ਮਰਦਾ ਤਾਂ ਸਿਆਲ ਕੋਟ ਦੀ ਸਿੱਖ ਪਬਲਿਕ ਸਾਂਝੇ ਤੌਰ ਤੇ ਉਸ ਦੀ ਥਾਂ ਨਵਾਂ ਮਹੰਤ ਥਾਪ ਦੇਂਦੀ। ਇਸ ਮਰਯਾਦਾ ਅਨੁਸਾਰ ਹੀ ਸੰਨ 1887 ਵਿਚ ਇਥੇ ਦਾ ਮਹੰਤ ਪ੍ਰੇਮ ਸਿੰਘ ਨੀਯਤ ਹੋਇਆ ਸੀ। ਸੰਨ 1901 ਵਿਚ ਪ੍ਰੇਮ ਸਿੰਘ ਨੇ ਆਪਣੀ ਜਗ੍ਹਾ ਆਪਣੇ ਪੋਤੇ ਹਰਨਾਮ ਸਿੰਘ ਨੂੰ ਮਹੰਤ ਥਾਪ ਦਿਤਾ ਅਤੇ 1918 ਵਿਚ ਹਰਨਾਮ ਸਿੰਘ ਦੀ ਮੌਤ ਹੋ ਜਾਣ ਤੇ ਨਾਬਾਲਗ ਪੜਪੋਤੇ ਗੁਰਚਰਨ ਸਿੰਘ ਨੂੰ ਮਹੰਤ ਬਣਾਇਆ। ਇਸਦਾ ਸਿੱਖਾਂ ਵਲੋਂ ਬਹੁਤ ਵਿਰੋਧ ਕੀਤਾ ਗਿਆ ਪਰੰਤੂ ਬਾਵਜੂਦ ਇਸ ਵਿਰੋਧ ਦੇ ਗੁਰਚਰਨ ਸਿੰਘ ਨੂੰ ਪ੍ਰੇਮ ਸਿੰਘ ਦਾ ਜੱਦੀ ਵਾਰਸ ਜਾਣ ਕੇ ਗੁਰਦੁਆਰੇ ਦੀ ਸਮੁੱਚੀ ਜਾਇਦਾਦ ਦਾ ਇੰਦਰਾਜ ਗੁਰਚਰਨ ਸਿੰਘ ਦੇ ਨਾਮ ਹੋ ਗਿਆ ਅਤੇ ਉਸਦੀ ਮਾਂ ਨੇ ਇਕ ਪਤਤ

clean shaven ਗੰਡਾ ਸਿਹੁੰ ਨੂੰ ਨਾਬਾਲਗ ਮਹੰਤ ਦਾ ਗਾਰਡੀਅਨ ਹੋਣਾ ਰਜਿਸਟਰ ਕਰਾ ਦਿਤਾ। ਸਿੱਖ ਕਿਵੇਂ ਬਰਦਾਸ਼ਤ ਕਰ ਸਕਦੇ ਸਨ ਕਿ ਇਕ ਸਿਰ ਗੁੰਮ ਪਤਤ ਗੁਰਦੁਆਰੇ ਦਾ ਸਰਬ੍ਰਾਹ ਹੋਵੇ ? ਬਹੁਤ ਐਜੀਟੇਸ਼ਨ ਹੋਈ। ਸਰਕਾਰ ਗੰਡਾ ਸਿਹੁੰ ਦੀ ਮਦਦ ਤੇ ਉਤਰ ਆਈ। ਕਈ ਸਿੰਘ ਜੇਹਲਾਂ ਵਿਚ ਸੁੱਟੇ ਗਏ ਪਰ ਅਖੀਰ ਪੰਥ ਦੇ ਸਮੁਚੇ ਦਬਾਓ ਸਾਹਮਣੇ ਗੰਡਾ ਸਿਹੁੰ ਅਤੇ ਨਾ ਸਰਕਾਰ ਠਹਿਰ ਸਕੀ ਅਤੇ 7 ਅਕਤੂਬਰ 1920 ਨੂੰ ਕਮਿਸ਼ਨਰ ਲਾਹੌਰ ਨੇ ਸਿੱਖਾਂ ਵਲੋਂ ਚੁਣੀ ਕਮੇਟੀ ਨੂੰ ਪਰਵਾਨ ਕਰ ਲਿਆ।

ਸ੍ਰੀ ਦਰਬਾਰ ਸ਼ਾਹਿਬ ਅੰਮ੍ਰਿਤਸਰ ਦੀ ਅੰਗਰੇਜ਼ ਰਾਜ ਸਮੇਂ ਦੀ ਵਾਰਤਾ ਇਸ ਤੋਂ ਵੀ ਪੁਰਾਣੀ ਹੈ। ਜਿਸ ਤਰ੍ਹਾਂ ਪਹਿਲੋਂ ਦਸਿਆ ਗਿਆ ਹੈ ਪੰਜਾਬ ਵਿਚ ਅੰਗਰੇਜ਼ ਰਾਜ ਦੀ ਸਥਾਪਨਾ ਦੇ ਨਾਲ ਹੀ ਦਰਬਾਰ ਸਾਹਿਬ ਦਾ ਮੁਆਮਲਾ ਅਹਿਮੀਅਤ ਫੜ ਚੁਕਾ ਸੀ ਅਤੇ ਸਰਕਾਰ ਇਸ ਨੂੰ ਸਿੱਖ ਹਥਾਂ ਵਿਚ ਸਉਂਪਣ ਲਈ ਕਦੀ ਵੀ ਤਿਆਰ ਨਹੀਂ ਸੀ। ਫਿਰ ਵੀ ਸੰਨ 1859 ਵਿਚ ਸਿੱਖਾਂ ਦੀ ਅੱਖੀਂ ਘਟਾ ਪਾਉਣ ਲਈ ਸਰਕਾਰ ਵਲੋਂ ਇਕ ਨੌਂ ਮੈਂਬਰੀ ਸਿੱਖ ਕਮੇਟੀ ਬਣਾਈ ਗਈ ਸੀ, ਜਿਸ ਦਾ ਪ੍ਰਧਾਨ ਸਰਕਾਰੋਂ ਨਿਯੁਕਤਿਆ ਸਰਬਰਾਹ ਸੀ, ਅਸਲ ਵਿਚ ਇਹ ਸਰਬ੍ਰਾਹ ਹੀ ਸਭ ਕੁਝ (all in all) ਸੀ ਅਤੇ ਇਹ ਜ਼ਿਲੇ ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਨੂੰ ਹੀ ਜਵਾਬ ਦੇਹ ਸੀ। ਦਰਬਾਰ ਸਾਹਿਬ ਅਤੇ ਇਸ ਦੀ ਪ੍ਰਕਰਮਾਂ ਵਿਚ ਉਨ੍ਹੀਂ ਦਿਨੀਂ ਜੋ ਵਾਪਰਦਾ ਰਿਹਾ ਉਸ ਦੇ ਵਿਸਥਾਰ ਵਿਚ ਜਾਣਾ ਤਾਂ ਮੁਸ਼ਕਲ ਹੈ ਪਰੰਤੂ ਨਮੂਨੇ ਮਾਤਰ ਏਨਾ ਦਸਣਾ ਕਾਫੀ ਹੋਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿਤਰ ਰੁਮਾਲੇ ਸ਼ਰੇ ਬਜ਼ਾਰ ਵੇਚੇ ਜਾਂਦੇ ,ਜਾਂ ਪੁਜਾਰੀਆਂ ਦੇ ਘਰੀਂ ਜ਼ਨਾਨੀਆਂ ਦੇ ਲਹਿੰਗੇ ਅਤੇ ਬਚਿਆਂ ਦੇ ਫਰਾਕ ਬਨਾਉਣ ਦੇ ਕੰਮ ਆਉਂਦੇ, ਚੜ੍ਹਾਵੇ ਦਾ ਪ੍ਰਸ਼ਾਦ ਪੁਲੀਸ ਅਫਸਰਾਂ ਤੇ ਮੈਜਿਸਟਰੇਟਾਂ ਦੇ ਘਰੀਂ ਜਾਂਦਾ। ਬਸੰਤ, ਹੋਲੀ ਆਦਿ ਤਿਉਹਾਰਾਂ ਸਮੇਂ ਗੁਰਦੁਆਰੇ ਅੰਦਰ ਗਵਈਆਂ ਪਾਸੋਂ ਗੰਦੇ ਗੀਤ ਗਵਾਏ ਜਾਂਦੇ, ਅਰ ਥਾਂ ਥਾਂ ਦੇਵੀ ਦੇਵਤਿਆਂ ਦੇ ਬੁਤ ਰਖੇ ਅਤੇ ਰੋਜ਼ਾਨਾ ਪੂਜੇ ਜਾਂਦੇ, ਰਮਾਇਣ ਤੇ ਮਹਾਂਭਾਰਤ ਦੀਆਂ ਕਥਾ ਹੁੰਦੀਆਂ, ਗੰਦੇ ਕਿੱਸੇ ਤੇ ਕਹਾਣੀਆਂ ਪ੍ਰਕਰਮਾ ਅੰਦਰ ਗਾਏ ਜਾਂਦੇ ਤੇ ਵੇਚੇ ਜਾਂਦੇ। ਦਰਸ਼ਨ ਨੂੰ ਆਈਆਂ ਔਰਤਾਂ ਦਾ ਬਦਮਾਸ਼ ਪਿਛਾ ਕਰਦੇ। ਦਰਬਾਰ ਸਾਹਿਬ ਦੇ ਗਿਰਦੋ ਨਵਾਹ ਦੇ ਚੁਬਾਰਿਆਂ ਅੰਦਰ ਆਚਰਨ ਹੀਨ ਔਰਤਾਂ ਨੂੰ ਲੈ ਜਾ ਕੇ ਪੇਸ਼ਾ ਕਰਾਇਆ ਜਾਂਦਾ ਜਿਸ ਦੀ ਏਜੰਟੀ ਪੁਜਾਰੀ ਅਤੇ ਪੁਜਾਰਨਾਂ ਕਰਦੀਆਂ। ਕਹੀਆਂ ਜਾਂਦੀਆਂ ਅਛੂਤ ਜ਼ਾਤੀਆਂ ਦੇ ਬੰਦਿਆਂ ਨੂੰ ਦਰਬਾਰ ਸਾਹਿਬ ਜਾਣ ਅਤੇ ਪ੍ਰਸ਼ਾਦ ਭੇਟ ਕਰਨ ਦੀ ਮਨਾਹੀ ਹੁੰਦੀ, ਬਲਕਿ ਕ੍ਰਿਪਾਨਧਾਰੀ ਅਤੇ ਸਿੰਘ ਸਭੀਆਂ ਦਾ ਪ੍ਰਸ਼ਾਦ ਭੀ ਮੋੜ ਦਿਤਾ ਜਾਂਦਾ। ਜਦੋਂ ਸ: ਸੁੰਦਰ ਸਿੰਘ ਮਜੀਠੀਆ ਆਪਣੇ ਲੜਕੇ ਕ੍ਰਿਪਾਲ ਸਿੰਘ ਦੇ ਵਿਆਹ ਮਗਰੋਂ ਕੜਾਹ ਪ੍ਰਸ਼ਾਦ ਲੈ ਕੇ ਦਰਬਾਰ ਸਾਹਿਬ ਪੁਜੇ ਤਾਂ ਆਪ ਦਾ ਲਿਆਂਦਾ ਪ੍ਰਸ਼ਾਦ ਇਸ ਲਈ ਮੋੜ ਦਿਤਾ ਗਿਆ ਕਿ ਆਪ ਨੇ ਲੜਕੇ ਦਾ ਅਨੰਦ ਵਿਵਾਹ ਕਰਾਇਆ ਸੀ। ਇਹ ਵੰਨਗੀ ਮਾਤਰ ਉਸ ਪਵਿਤਰ ਥਾਂ ਦਾ ਚਿੱਤਰ ਹੈ ਜਿਸ ਦਾ ਦਰਸ਼ਨ ਇਸ਼ਨਾਨ ਮੁਗ਼ਲ ਹੁਕਮਰਾਨਾਂ ਅਤੇ ਮੁਸਲਮ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਫਟੱੜ ਤੇ ਨਕਾਰੇ ਹੋ ਚੁਕੇ ਸਿੰਘਾਂ ਨੂੰ ਪਠਾਨ ਤੇ ਮੁਗ਼ਲੀਆਂ ਫੌਜਾਂ ਨਾਲ ਨਵੇਂ ਸਿਰਿਓਂ ਲੋਹਾ ਲੈਣ ਲਈ ਤਤਪਰ

ਕਰ ਦਿਆ ਕਰਦਾ ਸੀ।

ਅੰਮ੍ਰਿਤਸਰ ਵਿਚ **'ਖਾਲਸਾ ਬਰਾਦਰੀ'** ਦੇ ਨਾਮ ਦੀ ਉਨ੍ਹਾਂ ਸਿੰਘਾਂ ਦੀ ਇਕ ਸਭਾ ਬਣੀ ਹੋਈ ਸੀ ਜੋ ਰਵਦਾਸੀਆਂ ਵਿਚੋਂ ਸਿੰਘ ਸਜੇ ਸਨ। ਮਿਤੀ ੧੦, ੧੧ ਅਤੇ ੧੨ ਅਕਤੂਬਰ ੧੯੨੦ ਨੂੰ ਜਲ੍ਹਿਆਂ ਵਾਲਾ ਬਾਗ ਦੇ ਅਸਥਾਨ ਤੇ ਇਨ੍ਹਾਂ ਨੇ ਆਪਣਾ ਸਾਲਾਨਾ ਦੀਵਾਨ ਕੀਤਾ। ਜਿਸ ਵਿਚ ਬਹੁਤ ਸਾਰੇ ਹੋਰ ਰਵਦਾਸੀਆਂ ਨੇ ਅੰਮ੍ਰਿਤ ਛਕਿਆ ਅਤੇ ੧੨ ਤਾਰੀਖ ਨੂੰ ਨਵੇਂ ਸਜੇ ਸਿੰਘ *ਭਾਈ ਮਤਾਬ ਸਿੰਘ ਬੀਰ ਦੀ ਅਗਵਾਈ ਹੇਠ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਦਰਬਾਰ ਸਾਹਿਬ ਪੁੱਜੇ। ਖਾਲਸਾ ਕਾਲਜ ਅੰਮ੍ਰਿਤਸਰ ਦੇ ਕਈ ਪ੍ਰੋਫੈਸਰ ਤੇ ਵਿਦਿਆਰਥੀ ਵੀ ਉਨ੍ਹਾਂ ਨਾਲ ਆਏ। ਮੈਂ (ਸ: ਨਰੈਣ ਸਿੰਘ) ਵੀ ਉਨ੍ਹਾਂ ਵਿਚ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਨੇ ਪ੍ਰਸ਼ਾਦ ਦਾ ਅਰਦਾਸਾ ਸੋਧਣ ਤੋਂ ਨਾਂਹ ਕਰ ਦਿੱਤੀ। ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਜੀ ਦੇ ਸੁਝਾਓ ਤੇ ਇਕ ਵਿਦਿਆਰਥੀ ਨੇ ਅਰਦਾਸਾ ਸੋਧਿਆ ਅਤੇ ਪ੍ਰਸ਼ਾਦ ਵਰਤਣਾ ਅਰੰਭ ਹੋਇਆ ਹੀ ਸੀ ਕਿ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਸ: ਤੇਜਾ ਸਿੰਘ ਭੁੱਚਰ ਅਚਾਨਕ ਉਥੇ ਪੁਜ ਗਏ। ਪ੍ਰਸ਼ਾਦ ਦੇ ਅਰਦਾਸੇ ਦੀ ਗੱਲ ਮੁੜ ਛਿੜੀ ਅਤੇ ਅਖੀਰ ਦੋਹਾਂ ਧਿਰਾਂ ਨੇ ਇਸ ਦਾ ਫੈਸਲਾ ਸ੍ਰੀ ਗੁਰੂ ਗਰੰਥ ਸਾਹਿਬ ਵਲੋਂ ਮਿਲਣ ਵਾਲੇ ਹੁਕਮ ਤੇ ਛਡ ਦਿੱਤਾ। ਜਦੋਂ ਪੁਜਾਰੀ ਸਿੰਘ ਨੇ ਰੁਮਾਲਾ ਉਠਾ ਕੇ ਹੁਕਮ ਲਿਆ ਤਾਂ ਸੋਰਠਿ ਰਾਗ ਦਾ ਮਹਲਾ ਤੀਜੇ ਦਾ ਹੇਠ ਲਿਖਿਆ ਸ਼ਬਦ ਬਖਸ਼ਸ਼ ਹੋਇਆ :

ਸੋਰਠਿ ਮਹਲਾ ੩ ਦੁਤੁਕੀ

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥
ਹਰਿ ਜੀਉ ਆਪੇ ਬਖਸਿ ਮਿਲਾਇ ॥
ਗੁਣਹੀਣ ਹਮ ਅਪਰਾਧੀ ਭਾਈ ਪੂਰੇ ਸਤਿਗੁਰਿ ਲਏ ਰਲਾਇ ॥ ਰਹਾਉ ॥
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰੂ ਬੇੜੈ ਚਾੜਿ ॥
ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥
ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥
ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥
ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥
ਗੁਰਮਤੀ ਭਉ ਉਪਜੈ ਭਾਈ ਭਉ ਕਰਣੀ ਸਚੁ ਸਾਰੁ ॥

---

* ਭਾਈ ਮਤਾਬ ਸਿੰਘ ਬੀਰ ਉਸ ਸੰਤ ਲਖਮੀਰ ਸਿੰਘ ਜੀ ਦਾ ਸਪੁੱਤਰ ਸੀ ਜੋ ਕੁਝ ਸਮਾਂ ਪਹਿਲੋਂ ਸੰਤ ਕਾਲਾ ਸਿੰਘ ਜੀ ਦੇ ਪ੍ਰਭਾਵ ਅਧੀਨ ਕਰੀਮ ਬਖਸ਼ ਮੁਸਲਮਾਨ ਤੋਂ ਸਿੰਘ ਸਜਿਆ ਸੀ ਅਤੇ ਗੁਰਸਿੱਖੀ ਜੀਵਨ ਨੇ ਉਸ ਨੂੰ ਏਨੀ ਰੰਗਣ ਚਾੜ੍ਹੀ ਸੀ ਕਿ ਉਹ ਸਿੱਖਾਂ ਅੰਦਰ ਵੱਡੀ ਮਾਨਵਰ ਹਸਤੀ ਹੋਇਆ।

ਪ੍ਰੇਮ ਪਦਾਰਥ ਪਾਈਐ ਭਾਈ ਸਚੁ ਨਾਮੁ ਆਧਾਰੁ ॥
ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖ਼ਸਾਇ ॥
ਸਚੁ ਬਾਣੀ ਸਚੁ ਸਬਦ ਹੈ ਭਾਈ ਗੁਰ ਕਿਰਪਾ ਤੇ ਹੋਇ ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸ ਬਿਘਨੁ ਨ ਲਾਗੈ ਕੋਇ ॥

ਸਿਦਕੀ ਮਨਾਂ ਲਈ ਇਹ ਅਤਿ ਭਾਵ ਪੂਰਤ ਫੁਰਮਾਨ ਸੀ। ਸਤਿਗੁਰੂ ਜੀ ਨੇ ਮੌਕੇ ਦੀ ਸਥਿਤੀ ਅਨੁਕੂਲ ਧੁਰੋਂ ਹੁਕਮ ਬਖਸ਼ਿਆ ਸੀ। ਸਾਰੀ ਸੰਗਤ ਬਲਕਿ ਵਾਯੂ ਮੰਡਲ 'ਧੰਨ ਗੁਰੂ ਰਾਮਦਾਸ' ਨਾਲ ਗੂੰਜ ਉਠਿਆ, ਡੋਲਦੇ ਹਿਰਦੇ ਵੀ ਸਿਦਕ ਵਿਚ ਝੂੱਲ੍ਹ ਗਏ, ਹੁਣ ਪ੍ਰਸ਼ਾਦ ਵਰਤਿਆ ਤੇ ਪੁਜਾਰੀਆਂ ਨੇ ਪ੍ਰਸ਼ਾਦ ਲਿਆ ਪ੍ਰੰਤੂ ਬਹੁਤਿਆਂ ਨੇ ਇਹ ਪ੍ਰਸ਼ਾਦ ਖਾਧਾ ਨਹੀਂ। ਝੱਬਰ ਜੀ ਨੇ ਸਾਰੀ ਸੰਗਤ ਨੂੰ ਏਂਵੇਂ ਹੀ ਸ੍ਰੀ ਅਕਾਲ ਤਖਤ ਤੇ ਪ੍ਰਸ਼ਾਦ ਭੇਟ ਕਰਨ ਲਈ ਪ੍ਰੇਰਿਆ।

ਸ੍ਰੀ ਹਰਿਮੰਦਰ ਸਾਹਿਬ ਅੰਦਰ ਇਹ ਗੱਲ ਵਰਤੀ ਵੇਖ ਅਕਾਲ ਤਖਤ ਸਾਹਿਬ ਦੇ ਪੁਜਾਰੀ ਤਖਤ ਨੂੰ ਸੁੰਵਾ ਛਡ ਕੇ ਅਗੇ ਪਿੱਛੇ ਹੋ ਗਏ ਤਾਂ ਕਿ ਉਨ੍ਹਾਂ ਨੂੰ ਖਾਲਸਾ ਬਰਾਦਰੀ ਦੇ ਸਿੰਘਾਂ ਦਾ ਲਿਆਂਦਾ ਪ੍ਰਸ਼ਾਦ ਨਾਂ ਲੈਣਾ ਪਵੇ। ਜਦੋਂ ਸਾਰੀ ਸੰਗਤ ਹਰਿਮੰਦਰ ਸਾਹਿਬ ਤੋਂ ਏਥੇ ਪੁਜੀ ਤੇ ਤਖਤ ਨੂੰ ਪੁਜਾਰੀਆਂ ਤੋਂ ਖਾਲੀ ਵੇਖਿਆ ਤਾਂ ਸ: ਕਰਤਾਰ ਸਿੰਘ ਝੱਬਰ ਦੀ ਅਪੀਲ ਤੇ 17 ਸਿੰਘਾਂ ਨੇ ਆਪਣੇ ਆਪ ਨੂੰ ਤਖਤ ਦੀ ਸੇਵਾ ਲਈ ਪੇਸ਼ ਕੀਤਾ ਅਤੇ ਸ: ਤੇਜਾ ਸਿੰਘ ਭੁੱਚਰ ਦੀ ਜਥੇਦਾਰੀ ਹੇਠ ਇਨ੍ਹਾਂ ਨੂੰ ਅਕਾਲ ਤਖਤ ਸਾਹਿਬ ਦੀ ਸੇਵਾ ਸੰਭਾਲੀ ਗਈ। ਇਸ ਤਰ੍ਹਾਂ ਮਿਤੀ 12-10-1920 ਨੂੰ ਤਖਤ ਸਾਹਿਬ ਦਾ ਪ੍ਰਬੰਧ ਸਿੰਘਾਂ ਸੰਭਾਲ ਲਿਆ। ਇਸ ਗੱਲ ਦੀ ਇਤਲਾਹ ਸਰਕਾਰ ਵਲੋਂ ਥਾਪੇ ਹੋਏ ਸਰਬਰਾਹ ਸਰਦਾਰ ਸੁੰਦਰ ਸਿੰਘ ਰਾਮਗੜ੍ਹੀਏ ਨੂੰ ਦਿੱਤੀ ਗਈ। ਨੱਠ ਗਏ ਹੋਏ ਪੁਜਾਰੀ ਸਰਬਰਾਹ ਤੇ ਡਿਪਟੀ ਕਮਿਸ਼ਨਰ ਦੇ ਕਹਿਣ ਤੇ ਵੀ ਸ੍ਰੀ ਅਕਾਲ ਤਖਤ ਸਾਹਿਬ ਦੀ ਸੇਵਾ ਤੇ ਹਾਜ਼ਰ ਨਾ ਹੋਏ।

ਅਗਲੇ ਦਿਨ, 13 ਅਕਤੂਬਰ 1920, ਨੂੰ ਡਿਪਟੀ ਕਮਿਸ਼ਨਰ ਨੇ ਸਰਬਰਾਹ, ਸਿੱਖਾਂ ਦੇ ਕੁਝ ਮੁਖੀਆਂ ਅਤੇ ਪੁਜਾਰੀਆਂ ਨੂੰ ਆਪਣੇ ਬੰਗਲੇ ਸੱਦਿਆ ਤਾਂ ਜੁ ਇਸ ਮਾਮਲੇ ਸੰਬੰਧੀ ਵਿਚਾਰ ਕੀਤੀ ਜਾਵੇ। ਪੁਜਾਰੀ ਹਾਜ਼ਰ ਨਾ ਹੋਏ। ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਦੇ ਪਰਬੰਧ ਵਾਸਤੇ ਸਰਬਰਾਹ ਸਮੇਤ 9 ਸੱਜਣਾਂ ਦੀ ਇਕ ਆਰਜ਼ੀ ਕਮੇਟੀ ਬਣਾ ਦਿੱਤੀ। ਇਹ ਸਾਰੇ ਹੀ ਗੁਰਦੁਆਰਾ-ਸੁਧਾਰ ਲਹਿਰ ਦੇ ਹਾਮੀ ਸਨ। ਸਰਬਰਾਹ ਨੂੰ ਇਸ ਕਮੇਟੀ ਦਾ ਪਰਧਾਨ ਮਿਥਿਆ ਗਿਆ।

ਇਸ ਤੇ ਪੁਜਾਰੀ ਤਲਮਲਾ ਉੱਠੇ। ਉਨ੍ਹਾਂ ਨੇ ਬੁੱਢਾ ਦਲ ਦੇ ਨਿਹੰਗ ਸਿੰਘਾਂ ਨੂੰ ਸੀਖਿਆ। ਬੁੱਢਾ ਦਲ ਅੰਮ੍ਰਿਤਸਰ ਪੁੱਜ ਗਿਆ। ਖੱਪ ਜਿਹੀ ਪਈ। 15 ਅਕਤੂਬਰ ਨੂੰ ਖਤਰਾ ਭਾਸਿਆ ਕਿ ਨਿਹੰਗ ਸਿੰਘ ਸ੍ਰੀ ਅਕਾਲ ਤਖਤ ਦੇ ਸੇਵਾਦਾਰਾਂ ਉਤੇ ਹਮਲਾ ਕਰਨਗੇ। ਬਾਬਾ ਕੇਹਰ ਸਿੰਘ ਪੱਟੀ ਨੇ ਨਿਹੰਗਾਂ ਨੂੰ ਬੜੀ ਸਿਆਣਪ ਨਾਲ ਸਾਰੀ ਗੱਲ ਸਮਝਾਈ ਅਤੇ ਉਨ੍ਹਾਂ ਪਾਸੋਂ ਇਹ ਮਤਾ ਪਾਸ ਕਰਵਾਇਆ ਕਿ ਪੁਜਾਰੀਆਂ ਨੇ

ਸ੍ਰੀ ਅਕਾਲ ਤਕਤ ਸਾਹਿਬ ਖਾਲੀ ਛੱਡ ਕੇ ਨੱਸ ਜਾਣ ਵਿਚ ਬੜੀ ਭੈੜੀ ਗੱਲ ਕੀਤੀ ਹੈ ਅਤੇ ਜਦ ਤੀਕ ਪੰਥ ਦੀ ਸਾਂਝੀ ਇਕੱਤਰਤਾ ਨਹੀਂ ਹੁੰਦੀ ਕਿਸੇ ਨੂੰ ਕਿਸੇ ਪ੍ਰਕਾਰ ਵੀ ਗੜ ਬੜ ਨਹੀਂ ਕਰਨੀ ਚਾਹੀਦੀ ਤੇ ਸੇਵਾ ਸੰਭਾਲ ਚੁਕੇ ਜਥੇ ਨੂੰ ਸੇਵਾ ਕਰੀ ਜਾਣ ਦੇਣੀ ਚਾਹੀਦੀ ਹੈ। ਦੀਵਾਲੀ ਵਾਲੀ ਰਾਤ ਕੁਝ ਨਿਹੰਗ ਸਿੰਘਾਂ ਨੇ ਫੇਰ ਸ੍ਰੀ ਅਕਾਲ ਤਖਤ ਤੇ ਕਬਜ਼ਾ ਕਰਨ ਅਤੇ ਗੜ ਬੜ ਮਚਾਉਣ ਦੀ ਨੀਤ ਧਾਰੀ। ਬਾਬਾ ਕਿਹਰ ਸਿੰਘ ਪੱਟੀ ਤੇ ਹੋਰ ਸਿਆਣੇ ਮੁਖੀਆਂ ਨੇ ਉਨ੍ਹਾਂ ਨੂੰ ਸਮਝਾਉਣ ਦਾ ਜਤਨ ਕੀਤਾ, ਪਰ ਉਹ ਨਾ ਮੰਨੇ। ਇਸ ਤੇ ਅਕਾਲ ਤਖਤ ਦੀ ਸੇਵਾ ਕਰਨ ਵਾਲੇ ਅਕਾਲੀ ਜਥੇ ਦੇ ਜਥੇਦਾਰ ਨੇ ਨਿਹੰਗਾਂ ਨੂੰ ਵੰਗਾਰਿਆ ਕਿ ਜੇ ਤੁਸੀਂ ਪੰਥ ਨਾਲ ਟਾਕਰਾ ਕਰਕੇ ਜ਼ੋਰ ਅਜ਼ਮਾਉਣਾ ਚਾਹੁੰਦੇ ਹੋ, ਤਾਂ ਆ ਜਾਓ। ਇਸ ਤੇ ਨਿਹੰਗ ਸਿੰਘ ਚੁਪ ਕੀਤੇ ਪੱਤਰਾ ਵਾਚ ਗਏ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸੁਧਾਰਕਾਂ ਨੇ ਸਲਾਹ ਕੀਤੀ ਕਿ ਪੰਥ ਦੇ ਚੋਣਵੇਂ ਸੱਜਣਾਂ ਦਾ ਇਕੱਠ ਸੱਦ ਕੇ ਸਾਰੇ ਪੰਥ ਦੀ ਪ੍ਰਤੀਨਿਧ ਤੇ ਸਾਂਝੀ ਕਮੇਟੀ ਬਣਾਈ ਜਾਵੇ ਜੋ ਗੁਰਦੁਆਰਿਆਂ ਦਾ ਪ੍ਰਬੰਧ ਅਤੇ ਸੁਧਾਰ ਕਰੇ। ਇਸ ਇਕੱਠ ਦੀ ਖਾਤਰ ਸ੍ਰੀ ਅਕਾਲ ਤਖਤ ਸਾਹਿਬ ਤੋਂ ਹੁਕਮਨਾਮਾ ਜਾਰੀ ਕੀਤਾ ਗਿਆ ਜਿਸ ਵਿਚ ਚਹੁੰਆਂ ਤਖਤਾਂ,* ਗੁਰਦੁਆਰਿਆਂ, ਸਿੱਖ ਜਥੇਬੰਦੀਆਂ, ਖਾਲਸਾ ਕਾਲਜਾਂ ਤੇ ਸਕੂਲਾਂ, ਸਿੱਖ ਰਿਆਸਤਾਂ, ਸਿੱਖ ਫੌਜੀਆਂ ਤੇ ਨਿਹੰਗ ਸਿੰਘਾਂ ਦੇ ਜਥਿਆਂ ਨੂੰ ਕਿਹਾ ਗਿਆ ਕਿ ਉਹ ਆਪੋ ਆਪਣੇ ਮਿਥਵੇਂ ਪ੍ਰਤੀਨਿਧ **੧੫ ਨਵੰਬਰ ਸੰਨ ੧੯੨੦** ਨੂੰ ਸ੍ਰੀ ਅਕਾਲ ਤਖਤ ਸਾਹਿਬ ਹੋਣ ਵਾਲੇ ਪੰਥਕ ਇਕੱਠ ਵਿਚ ਭੇਜਣ।

ਇਸ ਇਕੱਠ ਦੀ ਤਰੀਕ ਤੋਂ ਦੋ ਦਿਨ ਪਹਿਲਾਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਇਸ ਨਾਲ ਸੰਬੰਧਤ ਹੋਰ ਗੁਰਦੁਆਰਿਆਂ ਜਿਵੇਂ ਤਰਨ ਤਾਰਨ ਦੇ ਪਰਬੰਧ ਵਾਸਤੇ 36 ਸੱਜਣਾਂ ਦੀ ਕਮੇਟੀ ਬਣਾ ਦਿੱਤੀ। ਇਹ ਸਭੇ ਸੱਜਣ ਗੁਰਦਆਰਾ ਸੁਧਾਰ ਲਹਿਰ ਦੇ ਹਾਮੀ ਸਨ। ਸਰਦਾਰ ਹਰਬੰਸ ਸਿੰਘ ਜੀ ਅਟਾਰੀ ਇਸ ਕਮੇਟੀ ਦੇ ਪਰਧਾਨ ਨੀਅਤ ਹੋਏ। ਦੇਸ ਭਰ ਵਿਚੋਂ ਸਭ ਭਰਾਂ ਦੇ ਖਿਆਲੀ ਰਾਵਾਂ ਵਾਲੇ ਸਿੱਖ 15 ਤੇ 16 ਨਵੰਬਰ ਦੇ ਪੰਥਕ ਇਕੱਠ ਵਿਚ ਸ਼ਾਮਲ ਹੋਏ। ਫੈਸਲਾ ਹੋਇਆ ਕਿ ਸਾਰੇ ਸਿੱਖ-ਗੁਰਦੁਆਰਿਆਂ ਦੇ ਪ੍ਰਬੰਧ ਵਾਸਤੇ 175 **ਸਿੰਘਾਂ ਦੀ ਕਮੇਟੀ ਬਣਾਈ ਜਾਵੇ ਜਿਸਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਵੇ। ਸਰਕਾਰ ਵਲੋਂ ਨੀਅਤ ਕੀਤੇ ੩੬ ਮੈਂਬਰ ਵੀ ਇਸ ਕਮੇਟੀ ਵਿਚ ਸ਼ਾਮਲ ਕਰ ਲਏ ਗਏ।**

ਇਸ ਕਮੇਟੀ ਵਿਚ ਸਿੱਖ ਰਿਆਸਤਾਂ ਦੇ ਨੁਮਾਇੰਦਿਆਂ ਤੋਂ ਇਲਾਵਾ ਪਰਦੇਸਾਂ ਯਥਾ ਬਰ੍ਹਮਾ, ਮਲਾਇਆ, ਚੀਨ, ਅਮ੍ਰੀਕਾ ਦੀਆਂ ਸਿੱਖ ਸੋਸਾਇਟੀਆਂ ਨੂੰ ਭੀ ਪ੍ਰਤੀ-

---

* ਉਸ ਸਮੇਂ ਪੰਥ ਵਲੋਂ ਚਾਰ ਤਖਤ ਹੀ ਪ੍ਰਵਾਨਿਤ ਕੀਤੇ ਗਏ ਸਨ। ਤਖਤ ਦਮਦਮਾ ਸਾਹਿਬ ਬਾਅਦ ਵਿਚ ਪ੍ਰਵਾਨਿਤ ਕੀਤਾ ਗਿਆ।

ਨਿਧਤਾ ਦਿਤੀ ਗਈ। ਇਸੇ ਇਕੱਠ ਵਿਚ ਪੰਜ ਪਿਆਰਿਆਂ ਦੀ ਚੋਣ ਕੀਤੀ ਗਈ, ਜਿਨ੍ਹਾਂ ਨੇ ਸ਼ਰੋਮਣੀ ਕਮੇਟੀ ਦੇ ਸਾਰੇ ਮੈਂਬਰਾਂ ਦੀ ਸੋਧ ਸੁਧਾਈ ਕਰਨੀ ਸੀ। ਪੰਜ ਪਿਆਰੇ : (1) ਸੰਤ ਭਾਈ ਤੇਜਾ ਸਿੰਘ ਐਮ. ਏ. ਮਸਤੂਆਣਾ, (2) ਭਾਈ ਜੋਧ ਸਿੰਘ ਐਮ. ਏ. (3) ਬਾਵਾ ਹਰਕਿਸ਼ਨ ਸਿੰਘ ਐਮ. ਏ. (4) ਜਥੇਦਾਰ ਭਾਈ ਤੇਜਾ ਸਿੰਘ ਸੈਂਟਰਲ ਮਾਝਾ ਦੀਵਾਨ, (5) ਸਰਦਾਰ ਬਲਵੰਤ ਸਿੰਘ ਰਈਸ ਕੱਲ੍ਹਾ। 12 ਦਸੰਬਰ ਨੂੰ ਇਸ ਕਮੇਟੀ ਦੀ ਪਹਿਲੀ ਇਕਤਰਤਾ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਈ। ਉਸ ਦਿਨ ਪੰਜਾਂ ਪਿਆਰਿਆਂ ਨੇ ਕਮੇਟੀ ਦੇ ਹਰ ਇਕ ਮੈਂਬਰ ਦੀ ਸੋਧ ਕੀਤੀ। ਇਨ੍ਹਾਂ ਵਿਚ ਸ: ਸੁੰਦਰ ਸਿੰਘ ਮਜੀਠੀਆ ਭੀ ਸ਼ਾਮਲ ਸਨ। ਉਪਰੰਤ ਜਦੋਂ ਸਾਰੇ ਮੈਂਬਰ ਸਮੇਤ ਪੰਜ ਪਿਆਰਿਆਂ ਦੇ ਅਕਾਲ ਤਖਤ ਦੇ ਸਾਹਮਣੇ ਸੰਗਤ ਵਿਚ ਹਾਜ਼ਰ ਹੋਏ ਅਤੇ ਮਜੀਠੀਆ ਜੀ ਨੇ, ਜਿਨ੍ਹਾਂ ਸਬੰਧੀ ਉਨ੍ਹਾਂ ਦੇ ਸਰਕਾਰ ਦਾ ਪਿਠੂ ਹੋਣ ਦਾ ਦੋਸ਼ ਸੀ, ਪੰਜਾਂ ਪਿਆਰਿਆਂ ਦੀ ਆਗਿਆ ਪਾ ਕੇ 'ਹਮ ਅਵਗੁਣ ਭਰੇ ਇਕ ਗੁਣ ਨਾਹੀਂ' ਸ਼ਬਦ ਪੜ੍ਹਦੇ ਹੋਏ ਅਤਿ ਨਿੰਮ੍ਰਤਾ ਵਿਚ ਸੰਗਤ ਨੂੰ ਨਿਸਚਾ ਦਿਵਾਇਆ ਕਿ ਉਨ੍ਹਾਂ ਜਾਣ ਬੁਝ ਕੇ ਗੁਰੂ ਪੰਥ ਦੀ ਅਵੱਗਿਆ ਕਦੀ ਨਹੀਂ ਕੀਤੀ ਅਤੇ ਨਾ ਹੀ ਅਗੋਂ ਕਰਨਗੇ। ਸੰਗਤ ਨੇ ਗੁਰੂ ਪੰਥ ਦੇ ਬਖਸ਼ੰਦ ਹੋਣ ਦਾ ਬਿਰਦ ਪਾਲਦੇ ਹੋਏ ਨਿਰਾ ਉਨ੍ਹਾਂ ਨੂੰ ਬਖਸ਼ ਹੀ ਨਹੀਂ ਦਿਤਾ ਸਗੋਂ ਉਨ੍ਹਾਂ ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਦਾ ਪਹਿਲਾ ਪ੍ਰਧਾਨ ਚੁਣਿਆ।

ਮੀਤ ਪਰਧਾਨ ਸਰਦਾਰ ਹਰਬੰਸ ਸਿੰਘ ਅਟਾਰੀ ਅਤੇ ਸਕੱਤਰ ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਆ ਨਿਯੁਕਤ ਹੋਏ। ਨਿਯਮਾਵਲੀ ਦਾ ਖਰੜਾ ਤਿਆਰ ਕਰਨ ਲਈ ਇਕ ਸਬ ਕਮੇਟੀ ਬਣਾਈ ਗਈ। 30 ਅਪ੍ਰੈਲ ਸੰਨ 1921 ਨੂੰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਜਿਸਟਰ ਕਰਵਾਈ ਗਈ।

ਕਮੇਟੀ ਦੀ ਨਿਯਮਾਵਲੀ ਤਿਆਰ ਹੋ ਕੇ ਪਰਵਾਨ ਹੋਣ ਮਗਰੋਂ ਜੁਲਾਈ ਸੰਨ 1 21 ਵਿਚ ਪੰਥ ਨੇ ਵੋਟਾਂ ਰਾਹੀਂ ਨਵੀਂ ਕਮੇਟੀ ਦੇ ਚੋਣ ਰਾਹੀਂ ਬਣਾਏ ਜਾਣ ਵਾਲੇ ਮੈਂਬਰਾਂ ਦੀ ਚੋਣ ਕੀਤੀ। ਇਸ ਤਰ੍ਹਾਂ ਚੁਣੇ ਗਏ ਮੈਂਬਰਾਂ ਨੇ ਕੁਲ ਗਿਣਤੀ ਦਾ ਪੰਜਵਾਂ ਹਿੱਸਾ 14 ਅਗਸਤ ਨੂੰ ਨਾਮਜ਼ਦ ਕੀਤਾ। ਇਸ ਤਰ੍ਹਾਂ ਕਮੇਟੀ ਮੁਕੰਮਲ ਹੋ ਗਈ। ਇਸ ਮੁਕੰਮਲ ਕਮੇਟੀ ਦਾ ਸਮਾਗਮ 27 ਅਗਸਤ 1921 ਨੂੰ ਸ੍ਰੀ ਅਕਾਲ ਤਖਤ ਸਾਹਿਬ ਹੋਇਆ। ਇਸ ਵਿਚ 31 ਮੈਂਬਰਾਂ ਦੀ ਅੰਤ੍ਰਿੰਗ ਕਮੇਟੀ ਬਣਾਈ ਗਈ ਅਤੇ ਹੇਠ ਲਿਖੇ ਅਹੁਦੇਦਾਰ ਚੁਣੇ ਗਏ : ਪ੍ਰਧਾਨ ਸ: ਖੜਕ ਸਿੰਘ ਜੀ ਰਈਸ, ਸਿਆਲਕੋਟ, ਸਕੱਤਰ ਸ: ਸੁੰਦਰ ਸਿੰਘ ਜੀ ਰਾਮਗੜ੍ਹੀਆ ਅੰਮ੍ਰਿਤਸਰ, ਮੀਤ-ਪਰਧਾਨ ਸ: ਬਹਾਦਰ ਮਹਿਤਾਬ ਸਿੰਘ ਜੀ ਬੈਰਿਸਟਰ।

ਇਸ ਤੋਂ ਪਿਛੋਂ ਗੁ: ਸੁਧਾਰ ਦਾ ਕੰਮ ਇਕ ਲਹਿਰ ਦੇ ਰੂਪ ਵਿਚ ਬਕਾਇਦਾ ਚਾਲੂ ਹੋ ਗਿਆ, ਜਿਸ ਨੂੰ ਸਮਝਣ ਲਈ ਭਾਵੇਂ ਪਹਿਲੋਂ ਭੀ ਕਾਫੀ ਕੁਝ ਕਿਹਾ ਜਾ ਚੁਕਾ ਹੈ, ਪਰ ਇਥੇ ਇਹ ਦਸਣਾ ਜ਼ਰੂਰੀ ਹੈ। ਇਸ ਦੇ ਹੇਠਾਂ ਦਰਜ ਕੁਝ ਅਜੇਹੇ ਵਿਸ਼ੇਸ਼ ਕਾਰਨ ਸਨ ਜਿਨ੍ਹਾਂ ਨੇ ਇਸ ਨੂੰ ਲਹਿਰ ਦਾ ਰੂਪ ਦਿਤਾ।

1. ਅੰਗਰੇਜ਼ ਰਾਜ ਦੇ ਪੰਜਾਬ ਅੰਦਰ ਸਥਾਪਤ ਹੋਣ ਮਗਰੋਂ ਸਿੱਖਾਂ ਅੰਦਰ

ਉਠੀਆਂ ਕਈ ਧਾਰਮਿਕ, ਵਿਦਿਅਕ ਅਤੇ ਸਿਆਸੀ ਲਹਿਰਾਂ ਨੇ ਸਿੱਖਾਂ ਅੰਦਰ ਵੱਡੀ ਜਾਗ੍ਰਿਤ ਲੈ ਆਂਦੀ ਸੀ ਅਤੇ ਉਨ੍ਹਾਂ ਲਈ ਇਹ ਬਰਦਾਸ਼ਤ ਕਰੀ ਜਾਣਾ ਮੁਸ਼ਕਲ ਹੋ ਗਿਆ ਸੀ ਕਿ ਸਰਕਾਰ ਜਾਂ ਸਰਕਾਰ ਦੇ ਪਿੱਠੂ ਮਹੰਤ ਤੇ ਉਨ੍ਹਾਂ ਦੇ ਪੁਜਾਰੀ ਉਨ੍ਹਾਂ ਦੇ ਧਰਮ ਅਸਥਾਨਾਂ ਤੇ ਹੋਰ ਆਸ਼ਰਮਾਂ ਤੇ ਕਾਬਜ਼ ਰਹਿਣ ਅਤੇ ਨਿਜੀ ਲਾਭਾਂ ਹਿਤ ਇਨ੍ਹਾਂ ਨੂੰ ਵਰਤਣ।

2. ਗੁਰਦੁਆਰਿਆਂ ਅੰਦਰ ਸਿੱਖ ਧਰਮ ਮਰਯਾਦਾ ਅਤੇ ਸਿੱਖੀ ਰਹਿਤ ਦੇ ਅਭਾਵ ਅਤੇ ਅਣਮਤੀ ਤੇ ਬ੍ਰਿਹਮਣੀ ਰੀਤਾਂ ਰਸਮਾਂ ਦੇ ਦਿਨੋਂ ਦਿਨ ਵਧ ਰਹੇ ਪਰਵੇਸ਼ ਨੇ ਸਿੱਖਾਂ ਨੂੰ ਇਨ੍ਹਾਂ ਦੇ ਵਿਰੁਧ ਕਦਮ ਉਠਾਉਣ ਲਈ ਮਜ਼ਬੂਰ ਕੀਤਾ। ਕਈ ਥਾਈਂ ਪ੍ਰਬੰਧ ਸਿੱਧਾ ਹੀ ਪਤਤ ਅਤੇ ਸਿੱਖੀ ਰਹਿਤ ਹੀਨ ਲੋਕਾਂ ਦੇ ਹੱਥਾਂ ਵਿਚ ਚਲਾ ਗਿਆ ਹੋਇਆ ਸੀ।

3. ਸਮੁੱਚੇ ਤੌਰ ਤੇ ਮਹੰਤਾਂ ਅਤੇ ਪੁਜਾਰੀਆਂ ਦੀ ਆਚਰਨ ਹੀਨਤਾ ਅਤੇ ਦਰਸ਼ਨ ਨੂੰ ਆਏ ਯਾਤਰੂਆਂ ਦੀ ਨਿਤ ਨਵੇਂ ਸੂਰਜ ਬੇਪਤੀ, ਸਹਿਨ ਜਰਨ ਦੀ ਹੱਦ ਤੋਂ ਲੰਘ ਚੁਕੀਆਂ ਸਨ ਅਤੇ ਨਾਮ ਰਸ ਅਤੇ ਸ਼ਾਂਤੀ ਦੇ ਸੋਮੇ ਪ੍ਰਤੀਤ ਕਰਾਉਣ ਦੀ ਬਜਾਏ ਗੁਰਦੁਆਰੇ ਵਿਕਾਰ ਕਮਾਉਣ ਦੀ ਥਾਂ ਬਣ ਰਹੇ ਸਨ ਜਿਸ ਨੂੰ ਬਰਦਾਸ਼ਤ ਕਰੀ ਜਾਣਾ ਸੰਭਵ ਨਹੀਂ ਸੀ ਰਿਹਾ।

4, ਮਹੰਤ ਤੇ ਪੁਜਾਰੀ ਗੁਰਦੁਆਰਿਆਂ ਅਤੇ ਸਬੰਧਤ ਜਾਗੀਰਾਂ ਤੇ ਜਾਇਦਾਦਾਂ ਨੂੰ ਨਿਰਾ ਨਿਜੀ ਵਿਰਾਸਤ ਸਮਝਦੇ ਹੀ ਨਹੀਂ ਸਨ ਬਲਕਿ ਬਹੁਤ ਥਾਈਂ ਕਾਗਜ਼ਾਤ ਮਾਲ ਵਿਚ ਉਹਨਾਂ ਨੇ ਇਹਨਾਂ ਦੇ ਇੰਚਾਰਜ ਬਤੌਰ ਮਾਲਕ ਕਰਵਾ ਲਏ ਹੋਏ ਸਨ. ਬਲਕਿ ਕਈਆਂ ਨੇ ਗੁਰਦੁਆਰੇ ਦੀਆਂ ਜਾਇਦਾਦਾਂ ਜਾਂ ਇਸ ਦਾ ਕੁਝ ਹਿੱਸਾ ਵੇਚ ਵਟ ਕੇ ਖਾ ਲਿਆ ਹੋਇਆ ਸੀ ਜਾਂ ਇਸਦੀ ਵਟਕ ਤੋਂ ਅਤੇ ਗੁਰਦੁਆਰਿਆਂ ਤੋਂ ਹੁੰਦੀ ਨਿਤਾਪ੍ਰਤੀ ਦੀ ਆਮਦਨੀ ਨਾਲ ਨਵੀਆਂ ਜਾਇਦਾਦਾਂ ਖਰੀਦ ਕੇ ਆਪਣੇ ਪੁਤ ਪੋਤਰਿਆਂ ਦੇ ਨਾਮ ਲਗਵਾ ਲਈਆਂ ਸਨ।

ਜੋ ਜਾਇਦਾਦ ਜਾਂ ਜ਼ਮੀਨ ਅਰੰਭ ਵਿਚ ਗੁਰੂ ਕੇ ਲੰਗਰ ਆਦਿਕ ਲਈ ਗੁਰਦੁਆਰੇ ਦੇ ਨਾਮ ਲਗਾਈ ਗਈ ਸੀ ਉਸ ਨੂੰ ਹੌਲੀ ਹੌਲੀ ਕੁਝ ਪੁਸ਼ਤਾਂ ਅੰਦਰ ਮਹੰਤਾਂ ਪੁਜਾਰੀਆਂ ਉਹਨਾਂ ਦੇ ਗੁਰ-ਭਾਈਆਂ ਤੇ ਚੇਲਿਆਂ ਨੇ ਆਪੋ ਵਿਚ ਵੰਡ ਕੇ ਆਪੋ ਆਪਣੇ ਕਬਜ਼ੇ ਬਣਾ ਲਏ ਹੋਏ ਸਨ। ਉਦਾਹਰਣ ਮਾਤਰ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੀ ਕਈ ਹਜ਼ਾਰ ਘੁਮਾਵਾਂ ਦੀ ਜ਼ਮੀਨ ਦਾ ਮਾਲਕ ਇਕੱਲਾ ਨਰੈਣ ਦਾਸ ਹੀ ਨਹੀਂ ਸੀ, ਸਗੋਂ ਉਸ ਤੋਂ ਬਿਨਾਂ ਬਾਵਾ ਸਾਹਿਬ ਦਾਸ, ਲਾਭ ਦਾਸ, ਗੰਗਾ ਰਾਮ, ਆਤਮਾ ਰਾਮ, ਅਤਰ ਦਾਸ ਆਦਿ ਕਿੰਨੇ ਹੋਰ ਮਾਲਕ ਬਣੇ ਹੋਏ ਸਨ। ਇਸੇ ਤਰ੍ਹਾਂ ਗੁਰਦੁਆਰਾ ਮਾਲ ਜੀ ਤੇ ਕਿਆਰਾ ਸਾਹਿਬ ਦੀਆਂ ਜ਼ਮੀਨਾਂ ਦੇ ਕਈ ਮਾਲਕ ਸਨ। ਇਕੱਲੇ ਗੁ: ਬਾਲ ਲੀਲਾ ਦਾ ਇਕ ਮਹੰਤ ਤੋਂ 37 ਹੋਰ ਪਤੀਦਾਰ ਸਨ ਜਿਨ੍ਹਾਂ ਨੇ ਆਪੋ ਵਿਚ ਸਮੁਚੀ ਜਾਇਦਾਦ ਜ਼ਰਈ ਤੇ ਸਿਕਨੀ ਨੂੰ ਲੀਰੋ ਲੀਰ ਕੀਤਾ ਹੋਇਆ ਸੀ। ਫਿਰ ਇਹ ਲੋਕ ਨਿਰਾ ਇਨ੍ਹਾਂ ਜ਼ਮੀਨਾਂ ਦੀਆਂ ਆਮਦਨਾਂ ਹੀ ਨਹੀਂ ਖਾ ਉੜਾ ਰਹੇ ਸਨ ਬਲਕਿ ਇਨ੍ਹਾਂ

ਹਥੋਂ ਕਈ ਜ਼ਰਈ ਜ਼ਮੀਨਾਂ ਦੇ ਟੁਕੜੇ ਮਾਮੂਲੀ ਪੈਸੇ ਤਾਰ ਕੇ ਜਾਂ ਕਿਸੇ ਹੋਰ ਬਹਾਨੇ ਹੋਰ ਲੋਕਾਂ ਨੇ ਬੈ ਜਾਂ ਮੌਰੂਸ ਕਰਾ ਲਏ ਹੋਏ ਸਨ ਯਥਾ ਗੁ: ਮਾਲ ਜੀ ਸਾਹਿਬ ਦਾ 225 ਏਕੜ ਰਕਬਾ ਸ੍: ਬਲਾਕਾ ਸਿੰਘ ਭੰਬੇ ਨੇ, ਚਾਹ ਖਿਪਵਾਲੀ ਦੇ ਮੌਰੂਸੀ ਹਕੂਕ ਮੁਹੰਮਦੇ ਵਸੀਰ ਨੇ, ਵਾੜਾ ਤ੍ਰਖਾਣਾਂ ਤ੍ਰਖਾਣ ਸਰਦਾਰਾਂ ਨੇ, ਅਤੇ ਪੰਦਰਾਂ ਸੈ ਘੁਮਾਵਾਂ ਦਾ ਪੈੜੇ ਵਾਲੀ ਦਾ ਸਾਲਮ ਪਿੰਡ ਮੁਸਲਮਾਨ ਵਾਹਕਾਂ ਨੇ ਸਾਂਭ ਲਿਆ ਹੋਇਆ ਸੀ, ਜੋ ਮੁੜ ਕੇ ਕਦੀ ਵੀ ਗੁਰਦੁਆਰਿਆਂ ਦੀ ਮਲਕੀਅਤ ਨ ਬਣ ਸਕੇ। ਇਸ ਤੋਂ ਇਲਾਵਾ ਨਨਕਾਣਾ ਸਾਹਿਬ ਸ਼ਹਿਰ ਦੀ ਲੱਖਾਂ ਰੁਪਏ ਦੀ ਜਾਇਦਾਦ ਜਿਸਨੂੰ ਮਹੰਤ ਇਹਾਤਿਆਂ ਦੇ ਰੂਪ ਵਿਚ ਵੇਚ ਵਟ ਕੇ ਖਾ ਗਏ ਸਨ, ਉਸ ਦਾ ਤਾਂ ਕੋਈ ਹਿਸਾਬ ਹੀ ਨਹੀਂ। ਇਹੋ ਹਾਲਤ ਦੇਸ਼ ਭਰ ਦੇ ਹੋਰ ਸਾਰੇ ਇਤਿਹਾਸਕ ਗੁਰਦੁਆਰਿਆਂ ਨਾਲ ਸਬੰਧਤ ਜਾਇਦਾਦਾਂ ਦੀ ਸੀ।

ਪਰ ਇਸ ਤਰ੍ਹਾਂ ਦੀਆਂ ਘਰੋਗੀ ਵੰਡੀਆਂ ਤੇ ਲੁਟ ਖਸੁਟ ਤੋਂ ਇਲਾਵਾ ਜਮਾਇਤੀ ਤੌਰ ਤੇ ਵੀ ਇਨ੍ਹਾਂ ਜਾਇਦਾਦਾਂ ਨੂੰ ਹੜੱਪ ਕਰਨ ਦੇ ਸਾਧਨ ਕੀਤੇ ਜਾਂਦੇ ਰਹੇ। ਸਿੰਘ ਸਭਾ ਲਹਿਰ ਦੀ ਉਪਜਾਈ ਜਾਗਰਤ ਨੇ ਮਹੰਤ ਤੇ ਪੁਜਾਰੀ ਸ਼ਰੇਣੀ ਨੂੰ ਚੌਕੰਨੇ ਤਾਂ ਕਰ ਹੀ ਦਿਤਾ ਸੀ, ਇਨ੍ਹਾਂ ਨੇ ਆਪਣੀ ਆਪਣੀ ਸ਼ਰੇਣੀ ਦੇ ਮੰਡਲ ਤਥਾ ਅਖਾੜੇ ਕਾਇਮ ਕਰਕੇ ਇਨ੍ਹਾਂ ਉਨ੍ਹਾਂ ਦੀ ਸ਼ਰਣ ਲੈਣ ਦੇ ਉਪਰਾਲੇ ਹੀ ਨਹੀਂ ਸਨ ਕੀਤੇ ਬਲਕਿ ਗੈਰ ਸਿੱਖ ਪ੍ਰੈਸ ਤੇ ਅਨਸਿੱਖ ਸੰਸਥਾਵਾਂ ਦੀ ਸਹਾਇਤਾ ਲੈਣ ਤੋਂ ਭੀ ਸੰਕੋਚ ਨਹੀਂ ਕੀਤਾ ਸੀ ਸਗੋਂ ਆਪਣਾ ਆਪ ਤੇ ਆਪਣੇ ਪ੍ਰਬੰਧ ਹੇਠਲੇ ਗੁਰਦੁਆਰੇ ਅਤੇ ਉਨ੍ਹਾਂ ਦੀਆਂ ਜਾਇਦਾਦਾਂ ਉਨ੍ਹਾਂ ਨੂੰ ਸਉਂਪਨ ਦੇ ਜਤਨ ਵੀ ਕੀਤੇ ਸਨ। ਉਸ ਸਮੇਂ ਦਾ ਉਘਾ ਸਮਾਜੀ ਉਰਦੂ ਅਖਬਾਰ 'ਬੰਦੇ ਮਾਤਰਮ' ਲਾਲਾ ਲਾਜਪਤ ਰਾਇ ਜੀ ਦੀ ਸਰਪ੍ਰਸਤੀ ਹੇਠ ਲਾਹੌਰ ਤੋਂ ਪ੍ਰਕਾਸ਼ਤ ਹੁੰਦਾ ਸੀ ਅਤੇ ਲਾਲਾ ਜੀ ਸਮੇਂ ਦੇ ਮੰਨੇ ਪਰਮੰਨੇ ਸਮਾਜੀ ਲੀਡਰ ਸਨ। ਮਹੰਤ ਨਰੈਣ ਦਾਸ ਨੇ ਇਸ ਦਾ ਲਾਭ ਲੈਣ ਹਿਤ ਤਿੰਨ ਹਜ਼ਾਰ ਰੁਪੈਆ (ਉਸ ਸਮੇਂ ਤਿੰਨ ਹਜ਼ਾਰ ਇਕ ਖਾਸੀ ਮੋਟੀ ਰਕਮ ਸਮਝੀ ਜਾਂਦੀ ਸੀ) ਬੰਦੇ ਮਾਤਰਮ ਅਖਬਾਰ ਵਾਸਤੇ ਦੇ ਕੇ ਲ਼ਾਲਾ ਜੀ ਨੂੰ ਉਸਦਾ ਪੱਖ ਪੂਰਨ ਲਈ ਤਿਆਰ ਕੀਤਾ ਅਤੇ ਲਾਲਾ ਜੀ ਦੀ ਸਲਾਹ ਨਾਲ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਅਤੇ ਸਬੰਧਤ ਜਾਇਦਾਦ ਦੇ ਪ੍ਰਬੰਧ ਹਿਤ ਇਕ ਟਰਸਟ ਦਾ ਸਥਾਪਤ ਕੀਤਾ ਜਾਣਾ ਪ੍ਰਵਾਨ ਕੀਤਾ। ਸਾਰੀ ਗਲਬਾਤ ਤੈਅ ਹੋ ਜਾਣ ਤੇ ਮਹੰਤ ਨੇ ਪੁਛਿਆ 'ਲਾਲਾ ਜੀ' ਅਗਰ ਅਕਾਲੀ ਜਨਮ ਅਸਥਾਨ ਦਾ ਕਬਜ਼ਾ ਖੋਹਣ ਆ ਪਏ ਤਾਂ ਉਨ੍ਹਾਂ ਨਾਲ ਕੌਣ ਨਿਬੜੇਗਾ ?' ਲਾਲਾ ਜੀ ਬੋਲੇ 'ਮਹੰਤ ਸਾਹਿਬ ਉਨ ਸੇ ਤੋ ਆਪ ਹੀ ਕੋ ਟਕਰਨਾ ਹੋਗਾ, ਮੌਕੇ ਪਰ ਆਪ ਹੀ ਤੋਂ ਹੋਂ ਗੇ, ਲੜਨੇ ਕੇ ਲਿਏ ਹਮ ਲਗ ਲਾਹਰ ਸ ਥਕਾ ਆਏ ਗੇ, 'ਤਾਂ ਫਿਰ ਟਰਸਟ ਬਣਾਉਣ ਦਾ ਮੈਨੂੰ ਕੀ ਲਾਭ ਹੋਇਆ ?' ਮਹੰਤ ਨੇ ਕਿਹਾ।

ਸਾਡਾ ਇਸ ਵਿਸਥਾਰ ਵਿਚ ਜਾਣ ਦਾ ਭਾਵ ਇਹ ਦਸਣਾ ਹੀ ਹੈ ਕਿ ਉਨ੍ਹ ਸਮਿਆਂ ਵਿਚ ਗੁਰਦੁਆਰਿਆਂ ਦੇ ਮਹੰਤ ਤੇ ਪੁਜਾਰੀ ਕਿਥੋਂ ਤਕ ਜਾ ਚੁਕੇ ਸਨ।

5, ਕਈ ਥਾਈਂ ਸ੍ਰੀ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਉਠਾ ਕੇ ਅਸਥਾਨਾਂ ਨੂੰ ਮੂਰਤੀ ਮੰਦਰ ਤਥਾ ਠਾਕੁਰ ਦੁਆਰਿਆਂ ਵਿਚ ਪਲਟ ਲਿਆ ਹੋਇਆ ਸੀ ਜਾਂ ਕਿ

ਰਹਾਇਸ਼ ਅਸਥਾਨ ਬਣਾ ਲਿਆ ਗਿਆ ਸੀ ।

6. ਹਰ ਗੁਰਦੁਆਰੇ ਦੇ ਮਹੰਤ ਨੇ ਆਪਣੀ ਪੋਜ਼ੀਸ਼ਨ ਮਜ਼ਬੂਤ ਬਣਾਉਣ ਲਈ ਯਥਾ-ਸ਼ਕਤ ਸ਼ਸਤਰ ਅਸਤਰ ਇਕੱਠੇ ਕਰਨ ਅਤੇ ਗੁੰਡੇ ਬਦਮਾਸ਼ਾਂ ਦੀ ਓਟ ਤਕਾਉਣੀ ਸ਼ੁਰੂ ਕਰ ਦਿਤੀ ਸੀ ਬਲਕਿ ਕਈ ਥਾਈਂ ਉਨ੍ਹਾਂ ਨੂੰ ਆਪਣੀ ਮੁਲਾਜ਼ਮਤ ਵਿਚ ਲੈ ਲਿਆ ਹੋਇਆ ਸੀ ।

7. ਉਦਾਸੀ ਸੰਪਰਦਾ ਦਾ ਮਹੰਤਾਂ ਦੀ ਸਹਾਇਤਾ ਲਈ ਉਦਾਸੀਨ ਮਹਾਂ ਮੰਡਲ ਕਾਇਮ ਕਰਨਾ ਅਤੇ ਇਸੇ ਤਰ੍ਹਾਂ ਫਿਰਕੇਦਾਰਾਨਾ ਜਿਹਨੀਅਤ ਰਖਣ ਵਾਲੀਆਂ ਕਈ ਹਿੰਦੂ ਸੰਪਰਦਾਵਾਂ ਦਾ ਸਿੱਖ ਵਿਰੋਧੀ ਜਜ਼ਬਾਤ ਨੂੰ ਹਵਾ ਦੇਣਾ ਅਤੇ ਮਹੰਤਾਂ ਦੀ ਸਹਾਇਤਾ ਤੇ ਉਤਰ ਆਉਣਾ ਵੀ ਆਪਣੇ ਗੁਰਦੁਆਰੇ ਸੰਭਾਲ ਲੈਣ ਦੀ ਪ੍ਰੇਰਨਾ ਦੇਂਦੇ ਸਨ ।

ਉਕਤ ਹਾਲਾਤ ਅੰਦਰ ਗੁਰਦੁਆਰਿਆਂ ਨੂੰ ਸਿੱਖਾਂ ਦੇ ਨਿਜੀ ਪ੍ਰਬੰਧ ਹੇਠ ਲਿਆਉਣ ਦਾ ਖਿਆਲ ਜ਼ੋਰ ਫੜਦਾ ਜਾ ਰਿਹਾ ਸੀ ਪਰੰਤੂ ਨਾ ਸਰਕਾਰ ਅਤੇ ਨਾ ਸਰਕਾਰੀ ਕਾਨੂੰਨ ਸਿੱਖਾਂ ਦੀ ਮਦਦ ਕਰਦੇ ਸਨ । ਫਿਰ ਭੀ ਥਾਉਂ ਥਾਈਂ ਲੋਕਲ ਹਾਲਾਤ ਦੇ ਮੁਜਬ ਸਬੰਧਤ ਸਿੱਖਾਂ ਵਲੋਂ ਸਰਕਾਰੀ ਅਦਾਲਤਾਂ ਦੇ ਬੂਹੇ ਖੜਕਾਏ ਗਏ ਅਤੇ 40-50 ਸਾਲ ਇਹ ਯਤਨ ਭੀ ਕੀਤੇ ਜਾਂਦੇ ਰਹੇ ਕਿ ਗੁਰਦੁਆਰਿਆਂ ਸਬੰਧੀ ਸਿੱਖ ਹੱਕ ਸੁਰਖਿਅਤ ਹੋਣ । ਪਰ ਇਨ੍ਹਾਂ ਗੱਲਾਂ ਤੇ ਸਿੱਖਾਂ ਦੇ ਨਾ ਕੇਵਲ ਲੱਖਾਂ ਰੁਪਏ ਬਰਬਾਦ ਹੋਏ ਸਗੋਂ ਇਨ੍ਹਾਂ ਨੂੰ ਕਈ ਥਾਈਂ ਵੱਡੀ ਹੇਠੀ ਸਹਿਣੀ ਪਈ ਅਤੇ ਕਈ ਗੁਰਦੁਆਰੇ ਤੇ ਉਨ੍ਹਾਂ ਦੀਆਂ ਜਾਇਦਾਦਾਂ ਸਰਕਾਰ ਦੀ ਵਿਰੋਧਤਾ ਕਾਰਨ ਸਿੱਖ ਹੱਥਾ ਵਿਚੋਂ ਸਦਾ ਲਈ ਨਿਕਲ ਗਏ ।

ਅਜੇਹੇ ਹਾਲਾਤ ਅੰਦਰ ਜਦੋਂ ਕਾਨੂੰਨ ਸਹਾਇਤਾ ਨਾ ਕਰੇ, ਸਮਾਜ ਦੀ ਵੱਡੀ ਗਿਣਤੀ ਵਿਰੋਧੀ ਧੜੇ ਦਾ ਪਖ ਪੂਰਦੀ ਹੋਵੇ ਅਤੇ ਸਰਕਾਰ ਨੂੰ ਇਹ ਤੌਖਲਾ ਹੋਵੇ ਕਿ ਸਿੱਖ ਹੱਥਾਂ ਵਿਚ ਜਾ ਕੇ ਗੁਰਦੁਆਰੇ ਉਨ੍ਹਾਂ ਦੀ ਸਮਰੱਥਾ ਵਧਾਉਣ ਦਾ ਕਾਰਨ ਹੋਣਗੇ, ਸਿੱਖਾਂ ਲਈ ਹੋਰ ਕੋਈ ਚਾਰਾ ਨਹੀਂ ਸੀ ਸਿਵਾਇ ਇਸ ਦੇ ਕਿ ਉਹ ਗੁਰਦੁਆਰਿਆਂ ਉਤੇ ਜ਼ਬਰਦਸਤੀ ਕਬਜ਼ਾ ਕਰਦੇ ਜਾਂ ਗੁਰਦੁਆਰਿਆਂ ਵਲੋਂ ਸਦਾ ਲਈ ਹੱਥ ਧੋ ਬੈਠਦੇ, ਪਰ ਐਸਾ ਹੋਣਾ ਸਿੱਖ ਹੋਂਦ ਨੂੰ ਖਤਮ ਕਰ ਦੇਣ ਦੇ ਤੁੱਲ ਸੀ। ਇਸ ਗੱਲ ਪਰ ਦੀਰਘ ਵਿਚਾਰ ਕਰਨ ਮਗਰੋਂ ਸ਼੍ਰੋ: ਗੁ: ਪ੍ਰ: ਕਮੇਟੀ ਨੇ ਸਿੰਘਾਂ ਦੇ ਜਥੇ ਭੇਜ ਕੇ ਗੁਰਦੁਆਰਿਆਂ ਤੇ ਕਬਜ਼ਾ ਕਰਨ ਦੀ ਨੀਤੀ ਅਪਨਾਈ। ਅਜੇਹਾ ਕਰਨ ਦੇ ਦੋ ਹੀ ਸਾਧਨ ਸਨ—ਤਸ਼ੱਦਦ ਜਾਂ ਅਦਮ ਤਸ਼ੱਦਦ । ਅਰਥਾਤ ਲੜਨਾ ਤੇ ਮਰਨਾ ਜਾਂ ਹੱਥ ਨ ਚੁਕਦੇ ਹੋਏ ਵਿਰੋਧੀ ਦੇ ਵਾਰਾਂ ਨੂੰ ਸਹਿਣਾ । ਸਿੱਖੀ ਜੀਵਨ ਦੀ ਉਸਾਰੀ ਇਨ੍ਹਾਂ ਦੋਹਾਂ ਪੱਖਾਂ ਤੋਂ ਕੀਤੀ ਗਈ ਹੈ । ਸਿੱਖ ਸਹਿਨ ਜਰਨਾ ਭੀ ਜਾਣਦਾ ਹੈ ਅਤੇ ਮਰਨਾ ਮਾਰਨਾ ਭੀ । ਸਿੱਖ ਲਈ ਹੁਕਮ ਹੈ ਕਿ ਉਹ ਸਾਰੇ ਹੀਲੇ ਕਰ ਕੇ ਵੇਖੇ, ਸਹਿਨ ਜਰਨ ਦੇ ਪਖੋਂ ਰੁਖਾਂ ਵਰਗਾ ਜੇਰਾ ਅਪਨਾਵੇ—'ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦ', ਪਰ ਅਜੇਹਾ ਕਰਨ ਦੇ ਬਾਵਜੂਦ ਜੇ ਵੈਰੀ ਸਿਧੇ ਰਸਤੇ ਨਾ ਆਵੇ ਤਾਂ ਸ਼ਸਤਰ ਹੱਥ ਵਿਚ ਲੈ ਕੇ ਮੈਦਾਨ ਅੰਦਰ ਜੂਝਣ ਤੋਂ ਭੀ ਸੰਕੋਚ ਨਾ ਕਰੇ । ਗੁਰਦੁਆਰਾ ਪ੍ਰਬੰਧ ਸੁਧਾਰ ਦੇ ਕੰਮ ਵਿਚ ਉਹ ਬਾਕੀ ਸਾਰੇ ਹੀਲੇ ਅਪਨਾਅ ਚੁਕੇ ਸਨ, ਕੇਵਲ ਸਹਿਣ ਜਰਨ ਵਾਲੀ

ਗੱਲ ਹਾਲੇ ਬਾਕੀ ਸੀ। ਸਿੱਖ ਇਤਿਹਾਸ ਅੰਦਰ ਇਸ ਨੂੰ ਅਪਨਾਉਣ ਦੀਆਂ ਭੀ ਸ੍ਰੀ ਗੁਰੂ ਅਰਜਨ ਜੀ ਦੀ ਸ਼ਹਾਦਤ ਤੋਂ ਲੈ ਕੇ ਅਨੇਕ ਮਿਸਾਲਾਂ ਉਨ੍ਹਾਂ ਦੇ ਸਾਹਮਣੇ ਸਨ, ਜਿਸ ਲਈ ਗੁਰਦੁਆਰਿਆਂ ਨੂੰ ਪੰਥਕ ਹੱਥਾਂ ਵਿਚ ਲਿਆਉਣ ਸਬੰਧੀ ਸ਼ਰੋਮਣੀ ਗੁਰਦੁਆਰਾ ਕਮੇਟੀ ਨੇ ਅਦਮ ਤਸ਼ੱਦਦ ਅਰਥਾਤ ਸਹਿਣ ਜਰਨ ਦੇ ਹਥਿਆਰ ਨੂੰ ਵਰਤਣਾ ਠੀਕ ਸਮਝਿਆ। ਵੈਸੇ ਭੀ ਤਸ਼ੱਦਦ ਕਰਕੇ ਸਿੱਖ, ਫੌਜਦਾਰੀ ਕਾਨੂੰਨ ਅਧੀਨ, ਜੇਲ੍ਹਾਂ ਅੰਦਰ ਸੁਟੇ ਜਾ ਸਕਦੇ ਸਨ ਬਲਕਿ ਜੇ ਸਰਕਾਰ ਭੀ ਧੜਾ ਬਣ ਕੇ ਸਿੱਖਾਂ ਦੇ ਵਿਰੋਧ ਵਿਚ ਖੜੀ ਹੋ ਜਾਏ ਜੈਸਾ ਕਿ ਵਾਪਰੇ ਹਾਲਾਤ ਅੰਦਰ ਬਿਲਕੁਲ ਸੰਭਵ ਸੀ, ਤਾਂ ਨਿਹੱਥੇ ਸਿੱਖਾਂ ਲਈ ਸਰਕਾਰ ਦਾ ਮੁਕਾਬਲਾ ਕਰਨਾ ਕਠਨ ਸੀ। ਇਸ ਤਰ੍ਹਾਂ ਸਿੱਖਾਂ ਲਈ ਅਪਨਾਉਣ ਯੋਗ ਇਕੋ ਅਦਮ ਤਸ਼ੱਦਦ ਦਾ ਹੀ ਰਸਤਾ ਸੀ। ਫਿਰ ਇਨ੍ਹਾਂ ਦਿਨਾਂ ਵਿਚ ਹੀ ਭਾਰਤੀ ਕਾਂਗਰਸ ਨੇ ਨਾ ਮਿਲਵਰਤਣ ਅਤੇ ਅਦਮ ਤਸ਼ੱਦਦ ਦੇ ਮਤੇ ਪਾਸ ਕੀਤੇ ਸਨ ਜਿਸ ਨੂੰ ਅਪਨਾਉਣ ਨਾਲ ਸਿੱਖ ਕਾਂਗਰਸ ਦੀ ਹਮਦਰਦੀ ਭੀ ਹਾਸਲ ਕਰ ਸਕਦੇ ਸਨ। ਇਹ ਨੁਕਤਾ ਭੀ ਇਸ ਦੀ ਪ੍ਰੇਰਨਾ ਦੇਂਦਾ ਸੀ। ਸੋ ਇਨ੍ਹਾਂ ਗੱਲਾਂ ਨੂੰ ਵਿਚਾਰਦੇ ਹੋਏ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਗੁਰਦੁਆਰਿਆਂ ਨੂੰ ਆਪਣੇ ਕਬਜ਼ੇ ਵਿਚ ਲੈਣ ਲਈ ਸਿੰਘ ਜਥੇ ਜਾਣ, ਪਰੰਤੂ ਜੇ ਮਹੰਤਾਂ ਵਲੋਂ ਮੁਕਾਬਲਾ ਹੋਵੇ ਤਾਂ ਜਥੇ ਬਿਨਾਂ ਅਗੋਂ ਹੱਥ ਉਠਾਉਣ ਦੇ ਉਨ੍ਹਾਂ ਵਲੋਂ ਹੋਏ ਵਾਰ ਸਹਿਣ ਅਤੇ ਅਜੇਹਾ ਕਰਦੇ ਹੋਏ ਭਾਵੇਂ ਸ਼ਹੀਦ ਭੀ ਹੋਣਾ ਪਵੇ ਆਪਣੀ ਥਾਂ ਤੇ ਡਟੇ ਰਹਿਣ। ਸਿੰਘਾਂ ਲਈ ਜਿਨ੍ਹਾਂ ਦੀ ਨਿਤ ਦੀ ਅਰਦਾਸ 'ਜੂਝ ਮਰੋਂ ਰਣ ਮੈਂ ਤਜ ਭੈ' ਵਾਲੀ ਹੋਵੇ, ਅਗੋਂ ਹੱਥ ਨਾ ਚੁਕਣ ਦਾ ਫੈਸਲਾ ਮੰਨਣਾ ਕਠਿਨ ਤਾਂ ਸੀ, ਪਰ ਸਿੰਘਾਂ ਨੇ ਜੋ ਕਰ ਵਿਖਾਇਆ ਇਸ ਤੋਂ ਪ੍ਰਭਾਵਤ ਹੋ ਕੇ ਉਸ ਸਮੇਂ ਦੇ ਮੁਸਲਮ ਅਖਬਾਰ 'ਸਿਆਸਤ' ਦੇ ਐਡੀਟਰ ਸੱਯਦ ਹਬੀਬ ਨੇ ਆਪਨੇ ਇਕ ਪਰਚੇ ਵਿਚ ਪ੍ਰਕਾਸ਼ਤ ਕੀਤਾ ਸੀ :

'ਬਹਾਦਰੀ ਮੇਂ ਵੁਹ ਯਕਤਾ ਹੈਂ ਲੇਕਿਨ
ਨਹੀਂ ਹੈਂ ਕੁਵੱਤੇ ਬਰਦਾਸ਼ਤ ਮੇਂ ਭੀ ਖਾਲੀ ਸਿਖ'

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਕਤ ਫੈਸਲੇ ਤੋਂ ਪਹਿਲੋਂ 28 ਨਵੰਬਰ 1920 ਨੂੰ ਇਹ ਇਤਲਾਹ ਮਿਲਣ ਪਰ ਕਿ ਗੁ: ਪੰਜਾ ਸਾਹਿਬ ਦਾ ਮਹੰਤ ਮਿਠਾ ਸਿੰਘ ਮਰ ਗਿਆ ਹੈ ਇਕ ਜਥਾ ਭਾਈ ਕਰਤਾਰ ਸਿੰਘ ਝੱਬਰ ਦੀ ਜਥੇਦਾਰੀ ਹੇਠ ਪੰਜਾ ਸਾਹਿਬ ਨੂੰ ਰਵਾਨਾ ਹੋ ਗਿਆ ਸੀ। ਰਸਤੇ ਵਿਚ ਗੁਜਰ ਖਾਨ ਤੇ ਰਾਵਲ ਪਿੰਡੀ ਤੋਂ ਭੀ ਕੁਝ ਸਿੰਘ ਜਥੇ ਨਾਲ ਸ਼ਾਮਲ ਹੋ ਗਏ ਸਨ। 19 ਅਤੇ 20 ਨਵੰਬਰ ਨੂੰ ਮਹੰਤ ਮਿਠਾ ਸਿੰਘ ਦੇ ਭਰਾ ਸੰਤ ਸਿੰਘ ਨਾਲ ਸਮਝੌਤੇ ਦੀ ਸੂਰਤ ਬਣਾਈ ਗਈ, ਪਰੰਤੂ ਹਸਨ ਅਬਦਾਲ ਦੇ ਹਿੰਦੂ ਮੁਖੀਆਂ ਨੇ ਸੰਤ ਸਿੰਘ ਨੂੰ ਫੈਸਲੇ ਤੋਂ ਮੁਕਰਾ ਦਿਤਾ। ਜਿਸ ਪਰ ਸਿੰਘਾਂ ਨੇ ਗੁਰਦੁਆਰੇ ਉਤੇ ਕਬਜ਼ਾ ਕਰ ਲਿਆ ਅਤੇ ਸੰਤ ਸਿੰਘ ਨੂੰ ਉਥੋਂ ਕੱਢ ਦਿਤਾ। ਕਈ ਦਿਨ ਦੀ ਮਾਮੂਲੀ ਗੜਬੜ ਤੋਂ ਬਿਨਾਂ ਇਥੇ ਕੋਈ ਵਿਸ਼ੇਸ਼ ਘਟਨਾ ਨਹੀਂ ਵਾਪਰੀ। ਇਸ ਤੋਂ ਛੇਤੀ ਪਿਛੋਂ ਗੁ: ਸੱਚਾ ਸੌਦਾ, ਗੁ: ਮਹਾਰਾਣੀ ਨਕੋਣ ਜ਼ਿਲਾ ਸ਼ੇਖੂਪੁਰ ਆਦਿ ਕਈ ਥਾਈਂ ਕਬਜ਼ੇ ਕਰ ਲਏ ਗਏ।

ਜਥਿਆਂ ਰਾਹੀਂ ਗੁਰਦੁਆਰਿਆਂ ਤੇ ਕਬਜ਼ੇ ਦੇ ਖਿਆਲ ਨੇ ਸਿੰਘਾਂ ਨੂੰ ਥਾਓਂ ਥਾਈਂ ਜਥੇਬੰਦ ਹੋ ਜਾਣ ਦੀ ਪਰੇਰਨਾ ਦਿਤੀ। ਸੈਂਟਰਲ ਮਾਝਾ ਖਾਲਸਾ ਦੀਵਾਨ ਨਾਮ ਦਾ

ਜਥਾ ਤਾਂ ਪਹਿਲੋਂ ਬਣਿਆ ਹੋਇਆ ਸੀ, ਪਰ ਗੁ: ਸੁਧਾਰ ਲਹਿਰ ਦੇ ਆਰੰਭ ਹੋਣ ਦੇ ਨਾਲ ਹੀ ਨਵੇਂ ਅਕਾਲੀ ਜਥੇ ਹੋਂਦ ਵਿਚ ਆ ਗਏ ਯਥਾ ਬਾਰ ਖਾਲਸਾ ਦੀਵਾਨ, ਅਕਾਲੀ ਦਲ ਖਰਾ ਸੌਦਾ ਬਾਰ, ਮਾਲਵਾ ਦੀਵਾਨ ਧੂਰੀ।

## ਸ਼ਰੋਮਣੀ ਅਕਾਲੀ ਦਲ—

ਗੁਰਦੁਆਰਾ-ਪਰਬੰਧ-ਸੁਧਾਰ ਲਹਿਰ (ਅਕਾਲੀ ਲਹਿਰ) ਨੇ ਸਾਰੇ ਪੰਥ ਵਿਚ ਜੋਸ਼ ਪੈਦਾ ਕਰ ਦਿਤਾ ਸੀ। ਹਜ਼ਾਰਾਂ ਸਿੱਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੁਕਮ ਮੰਨ ਕੇ ਹਰ ਤਰ੍ਹਾਂ ਦੀ ਖੇਚਲ ਝੱਲਣ ਤੇ ਕੁਰਬਾਨੀ ਕਰਨ ਨੂੰ ਤਿਆਰ ਸਨ। ਪੰਥ ਦੇ ਇਨ੍ਹਾਂ ਪੰਥ ਸੇਵਾ ਦੇ ਉਤਸ਼ਾਹੀਆਂ ਧਰਮ ਸਿਪਾਹੀਆਂ ਨੂੰ ਜਥੇਬੰਦ ਕਰਨ ਦੀ ਲੋੜ ਸੀ ਤਾਂ ਜੋ ਇਹ ਯੋਗ ਮਰਯਾਦਾ ਅੰਦਰ ਰਹਿ ਕੇ ਕੰਮ ਕਰ ਸਕਣ। ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਸਤੇ ਗੁਰਦੁਆਰਾ ਪ੍ਰਬੰਧ ਦੇ ਮਾਮਲੇ ਹੀ ਬਹੁਤ ਸਨ। ਉਸ ਨੂੰ ਪੰਥ ਵਿਚ ਅਜੇਹੀ ਜਥੇਬੰਦੀ ਕਾਇਮ ਕਰਨ ਦਾ ਵਿਹਲ ਨਹੀਂ ਸੀ।

ਇਸ ਕਰਕੇ ਸ਼੍ਰੋਮਣੀ ਕਮੇਟੀ ਦੀ ਸਹਾਇਤਾ ਵਾਸਤੇ ਉਸ ਦੇ ਫੈਸਲਿਆਂ ਹੁਕਮਾਂ ਨੂੰ ਵਰਤੋਂ ਵਿਚ ਲਿਆਉਣ, ਉਨ੍ਹਾਂ ਅਨੁਸਾਰ ਕਾਰਵਾਈ ਕਰਨ ਕਰਾਉਣ, ਲਈ ਇਕ ਵੱਖਰੀ ਜਥੇਬੰਦੀ ਬਣਾਉਣ ਦਾ ਫੈਸਲਾ ਹੋਇਆ। ਇਹ ਜਥੇਬੰਦੀ 14 ਦਸੰਬਰ ਸੰਨ 1920 ਨੂੰ ਕਾਇਮ ਹੋਈ। ਇਸ ਦਾ ਨਾਂ 'ਸ਼ਰੋਮਣੀ ਅਕਾਲੀ ਦਲ' ਰਖਿਆ ਗਿਆ। ਇਸ ਦੀਆਂ ਸ਼ਾਖਾਂ ਹਰ ਜ਼ਿਲ੍ਹੇ ਵਿਚ ਅਤੇ ਅਗਾਂਹ ਹਰੇਕ ਤਸੀਲ, ਜ਼ੈਲ ਤੇ ਥਾਣੇ ਵਿਚ ਕਾਇਮ ਕੀਤੀਆ ਗਈਆ। ਇਸ ਜਥੇਬੰਦੀ ਨੇ ਕਮਾਲ ਦੇ ਕੰਮ ਕਰ ਵਿਖਾਏ। ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੁਕਮਾ ਦੀ ਪਾਲਨਾ ਕਰਨ ਕਰਾਉਣ ਤੋਂ ਬਿਨਾਂ ਇਸ ਨੇ ਸਮਾਜ ਸੁਧਾਰ ਤੇ ਗੁਰਮਤ ਪਰਚਾਰ ਦੇ ਮੈਦਾਨ ਵਿਚ ਵੀ ਸ਼ਾਨਦਾਰ ਕੰਮ ਕੀਤਾ। ਮਗਰੋਂ ਇਹ ਜਥੇਬੰਦੀ ਰਾਜਨੀਤਕ ਮਾਮਲਿਆ ਵਿਚ ਵਧੇਰੇ ਹਿੱਸਾ ਲੈਣ ਲੱਗ ਪਈ ਅਤੇ ਸਮਾਂ ਪਾ ਕੇ ਇਹ ਲਗ ਭਗ ਨਿਰੋਲ ਰਾਜਸੀ ਪਾਰਟੀ ਬਣ ਗਈ।

## ਸ੍ਰੀ ਤਰਨ ਤਾਰਨ ਸਾਹਿਬ—

ਸ੍ਰੀ ਤਰਨ ਤਾਰਨ ਦਾ ਪਰਬੰਧ ਪਹਿਲਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਰਬਰਾਹ ਦੇ ਅਧੀਨ ਸੀ, ਪਰ ਦੁਰੇਡਾ ਹੋਣ ਕਰਕੇ ਏਥੋਂ ਦੇ ਪੁਜਾਰੀ ਚੋਖੇ ਆਪ-ਹੁਦਰੇ ਸਨ। ਉਹ ਗੁਰਦੁਆਰੇ ਦੀ ਆਮਦਨ ਆਪੋ ਵਿਚ ਵੰਡ ਲੈਂਦੇ ਸਨ ਅਤੇ ਬਹੁਤ ਸਾਰੇ ਹੋਰ ਹੀ ਕਾਰ ਵਿਹਾਰ ਕਰਦੇ ਸਨ। ਗੁਰਦੁਆਰੇ ਵਿਚ ਕੀਰਤਨ, ਰੌਸ਼ਨੀ, ਸਫਾਈ ਆਦਿ ਵਾਸਤੇ ਕਾਫੀ ਖਰਚ ਨਹੀਂ ਸੀ ਕੀਤਾ ਜਾਂਦਾ। ਪੁਜਾਰੀ ਬੜੇ ਭੂਤੇ ਤੇ ਵਿਗੜੇ ਹੋਏ ਸਨ। ਗੁਰਦੁਆਰੇ ਵਿਚ ਕਈ ਤਰ੍ਹਾਂ ਦੀਆਂ ਕੁਰੀਤੀਆਂ ਪਰਚਲਤ ਸਨ। ਕਈ ਪੁਜਾਰੀਆਂ ਦਾ ਆਚਰਨ ਅਤੀ ਭੈੜਾ ਸੀ। ਉਹ ਸ਼ਰਾਬੀ ਕਬਾਬੀ ਤੇ ਵੈਲੀ ਵੀ ਪੁਜ ਕੇ ਸਨ। ਕਈ ਪੁਜਾਰੀ ਸ਼ਰਾਬ ਨਾਲ ਗੁਟ ਹੋ ਕੇ ਗੁਰਦੁਆਰੇ ਜਾਂਦੇ ਸਨ। ਕਈ ਹੱਥੀਂ ਬਟੇਰੇ ਫੜੀ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬੇ ਆ ਜਾਂਦੇ ਸਨ। ਉਹ ਵੱਜ ਗੱਜ ਕੇ ਕ[illegible] ਸਨ ਕਿ ਗੁਰਦੁਆਰਾ ਸਾਡੀ ਦੁਕਾਨ ਹੈ, ਜਿਸ ਦੀ ਮਰਜ਼ੀ ਹੈ ਏਥੇ ਆਵੇ, ਤੇ ਜਿ[illegible] ਮਰਜ਼ੀ ਨਾ ਹੋਵੇ ਉਹ ਨਾ ਆਵੇ। ਓਥੇ ਕਿਸੇ ਇਸਤਰੀ ਦੀ ਪਤ ਸੁਰੱਖਿਅਤ [illegible] ਸੀ। ਮੱਥਾ ਟੇਕਣ ਆਈਆਂ ਇਸਤਰੀਆਂ ਨੂੰ ਉਹ ਟਿੱਚਰਾਂ ਕਰਦੇ ਤੇ ਛੇੜਦੇ ਸਨ।

ਜਦ ਪੰਥ ਨੇ ਗੁਰਦੁਆਰਿਆਂ ਦੇ ਪਰਬੰਧ ਨੂੰ ਸੋਧਣ ਦਾ ਬੀੜਾ ਚੁਕਿਆ, ਤਾਂ ਏਥੋਂ ਦੇ ਪੁਜਾਰੀ, ਕਮਿਸ਼ਨਰ ਮਿਸਟਰ ਕਿੰਗ ਨੂੰ ਮਿਲੇ। ਉਸ ਨੇ ਉਨ੍ਹਾਂ ਨੂੰ ਸੀਖਿਆ ਕਿ ਗੁਰ-ਦੁਆਰੇ ਵਿਚ ਤੁਹਾਡੇ ਪੱਕੇ ਹੱਕ ਹਨ ਅਤੇ ਜੇ ਕੋਈ ਤੁਹਾਨੂੰ ਇਨ੍ਹਾਂ ਤੋਂ ਵਾਂਜਿਆਂ ਕਰਨ ਦਾ ਜਤਨ ਕਰੇ, ਤਾ ਸਰਕਾਰ ਤੁਹਾਡੀ ਮਦਦ ਤੇ ਰਖਿਆ ਕਰੇਗੀ। ਉਹ ਹੋਰ ਵੀ ਵਧੇਰੇ ਭੂਤ ਗਏ।

24 ਜਨਵਰੀ 1921 ਦੇ ਸ੍ਰੀ ਅਕਾਲ ਤਖਤ ਦੇ ਸਾਹਮਣੇ ਸਜੇ ਦੀਵਾਨ ਵਿਚ ਇਕ ਇਸਤਰੀ ਨੇ ਤਰਨ ਤਾਰਨ ਦੇ ਪੁਜਾਰੀਆਂ ਵਲੋਂ ਕੀਤੇ ਗਏ ਅਤਿਆਚਾਰ ਬਿਆਨ ਕੀਤੇ। ਉਸ ਨੇ ਕਿਹਾ, "ਪੁਜਾਰੀਆਂ ਨੇ ਮੇਰੇ ਪੁਤ ਦੇ ਗਲ ਨਾਲ ਪੱਥਰ ਬੰਨ੍ਹ ਕੇ ਉਸ ਨੂੰ ਸਰੋਵਰ ਵਿਚ ਸੁੱਟ ਦਿਤਾ, ਮੇਰੀ ਧੀ ਨੂੰ ਗੁਰਦੁਆਰੇ ਅੰਦਰ ਛੇੜਿਆ ਤੇ ਤੰਗ ਕੀਤਾ ਗਿਆ। ਕੁੜੀਆਂ ਨਾਲ ਓਥੇ ਨਿਤ ਦਿਹਾੜੀ ਛੇੜਖਾਨੀ ਤੇ ਟਿਚਰ-ਬਾਜ਼ੀ ਕੀਤੀ ਜਾਂਦੀ।' ਉਸਦੀ ਵਾਰਤਾ ਸੁਣ ਕੇ ਸੰਗਤ ਵਿਚ ਬੜਾ ਜੋਸ਼ ਤੇ ਰੋਸ ਪੈਦਾ ਹੋਇਆ। ਅਕਾਲੀਆਂ ਨੇ ਉਸ ਵੇਲੇ ਗੁਰੂ ਤੇ ਵਾਹਿਗੁਰੂ ਅਗੇ ਅਰਦਾਸ ਕੀਤੀ ਅਤੇ ਤਰਨ-ਤਾਰਨ ਦੇ ਸੁਧਾਰ ਵਾਸਤੇ ਅਗਵਾਈ ਤੇ ਸਹਾਇਤਾ ਮੰਗੀ।

ਅਗਲੇ ਦਿਨ, 25 ਜਨਵਰੀ 1921 ਨੂੰ, ਸਵੇਰ ਦੀ ਗੱਡੀ ਭਾਈ ਤੇਜਾ ਸਿੰਘ ਭੁੱਚਰ ਦੀ ਜਥੇਦਾਰੀ ਹੇਠ 40 ਸਿੰਘਾਂ ਦਾ ਜੱਥਾ ਤਰਨ ਤਾਰਨ ਪੁੱਜਾ। ਜਥੇ ਨੇ ਦਰਬਾਰ ਸਾਹਿਬ ਅੰਦਰ ਬਹਿ ਕੇ ਕੀਰਤਨ ਸੁਣਿਆ। ਪੁਜਾਰੀਆਂ ਵਿਚ ਕੁਝ ਘਬਰਾਹਟ ਜਿਹੀ ਵੇਖ ਕੇ ਜਥੇਦਾਰ ਨੇ ਕਿਹਾ, 'ਚਿੰਤਾ ਨਾ ਕਰੋ, ਅਸੀਂ ਗੁਰਦੁਆਰੇ ਉਪਰ ਕਬਜ਼ਾ ਕਰਨ ਲਈ ਨਹੀਂ ਆਏ। ਅਸੀਂ ਤਾਂ ਸਮਝੌਤੇ ਰਾਹੀਂ ਸੰਗਤਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਦੀ ਖਾਤਰ ਆਏ ਹਾਂ।' ਦਰਬਾਰ ਸਾਹਿਬ ਵਿਚ ਪੁਜਾਰੀਆਂ ਦੀ ਗਿਣਤੀ ਇਸ ਵੇਲੇ 70 ਕੁ ਸੀ। ਉਨ੍ਹਾਂ ਵਿਚੋਂ ਗੱਭਰੂਆਂ ਨੇ ਜਥੇ ਨੂੰ ਗਾਲ੍ਹਾਂ ਕੱਢੀਆਂ ਤੇ ਸਿੰਘਾਂ ਉਤੇ ਵਾਰ ਵੀ ਕੀਤੇ। ਪਰ ਅਕਾਲੀ ਸ਼ਾਂਤ ਰਹੇ। ਵਡੇਰੀ ਉਮਰ ਵਾਲੇ ਪੁਜਾਰੀਆਂ ਨੇ ਅਕਾਲੀਆਂ ਦੇ ਇਰਾਦੇ ਦੀ ਪਰਸੰਸਾ ਕੀਤੀ ਅਤੇ ਕਿਹਾ ਕਿ ਅਸੀਂ ਅਮਨ-ਸਹਿਤ ਸਮਝੌਤੇ ਲਈ ਜਤਨ ਕਰਾਂਗੇ।

ਉਸ ਦਿਨ ਸ਼ਾਮ ਦੇ ਚਾਰ ਵਜੇ ਪੁਜਾਰੀਆਂ ਅਤੇ ਜਥੇ ਦੇ ਪ੍ਰਤੀਨਿਧਾਂ ਅਤੇ ਤਰਨਤਾਰਨ ਦੇ ਕੁਝ ਮੁਖੀਆਂ ਦਾ ਇਕੱਠ ਹੋਇਆ। ਸਮਝੌਤੇ ਦੀਆਂ ਇਹ ਸ਼ਰਤਾਂ ਪੇਸ਼ ਹੋਈਆਂ :—

(1) ਗੁਰਦੁਆਰੇ ਦਾ ਪਰਬੰਧ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਬਣਾਏ ਨੇਮਾਂ ਅਨੁਸਾਰ ਹੋਵੇ;

(2) ਪਰਬੰਧ ਦੀ ਵੇਖ ਭਾਲ ਕਰਨ ਵਾਸਤੇ ਸ਼੍ਰੋਮਣੀ ਕਮੇਟੀ ਨਾਲ ਸੰਬੰਧਤ ਇਕ ਸਥਾਨਕ ਕਮੇਟੀ ਬਣਾਈ ਜਾਵੇ;

(3) ਕੁਰੀਤਆਂ ਦੂਰ ਕੀਤੀਆਂ ਜਾਣ ਅਤੇ ਅਗਾਂਹ ਪੰਥ ਨੂੰ ਕਿਸੇ ਸ਼ਿਕਾਇਤ ਦਾ ਮੌਕਿਆ ਨਾ ਦਿੱਤਾ ਜਾਵੇ;

(4) ਕੇਵਲ ਅੰਮ੍ਰਿਤਧਾਰੀ ਤੇ ਰਹਿਤ ਦੇ ਪੱਕੇ ਸਿੰਘਾਂ ਨੂੰ ਹੀ ਗਰੰਥੀ ਬਣਾਇਆ ਜਾਵੇ; ਅਤੇ

(5) ਜਿਨ੍ਹਾਂ ਪੁਜਾਰੀਆਂ ਨੇ ਸਿੱਖੀ ਰਹਿਤ ਭੰਗ ਕੀਤੀ ਹੈ, ਉਹ ਸੰਗਤ ਦੀ ਲਾਈ

ਮਨਜ਼ੂਰ ਕਰਨ ।

ਸ਼ਾਮ ਦੇ ਸਾਢੇ ਪੰਜ ਵਜੇ ਦੇ ਕਰੀਬ ਪੁਜਾਰੀਆਂ ਦੇ ਪ੍ਰਤੀਨਿਧਾਂ ਨੇ ਇਹ ਸ਼ਰਤਾਂ ਮੰਨ ਲਈਆਂ ਤੇ ਕਿਹਾ ਕਿ ਸਾਨੂੰ ਬਾਕੀਆਂ ਨਾਲ ਸਲਾਹ ਕਰ ਲੈਣ ਦਿਓ । ਉਹ ਦਰਬਾਰ ਸਾਹਿਬ ਦੇ ਅੰਦਰ ਚਲੇ ਗਏ ਜਿਥੇ ਪੁਜਾਰੀ ਬਹੁਤ ਵੱਡੀ ਗਿਣਤੀ ਵਿਚ ਇਕੱਠੇ ਹੋਏ ਹੋਏ ਸਨ । ਜਥੇ ਦੇ ਪ੍ਰਤੀਨਿਧ ਦਰਬਾਰ ਸਾਹਿਬ ਦੇ ਸਾਹਮਣੇ ਪਰਕਰਮਾਂ ਵਿਚ ਸਜੇ ਹੋਏ ਦੀਵਾਨ ਵਿਚ ਚਲੇ ਗਏ ।

ਰਾਤ ਦੇ ਸਾਢੇ ਅੱਠ ਵਜੇ ਦੋ ਪੁਜਾਰੀ ਬਾਹਰ ਆਏ ਤੇ ਕਹਿਣ ਲਗੇ, ਸਭ ਪੁਜਾਰੀ ਇਹ ਸ਼ਰਤਾਂ ਮੰਨਦੇ ਹਨ । ਜਥੇ ਦੇ ਕੁਝ ਮੁਖੀਏ ਅੰਦਰ ਚੱਲ ਕੇ ਇਨ੍ਹਾਂ ਉਪਰ ਉਨ੍ਹਾਂ ਦੇ ਦਸਖਤ ਕਰਵਾ ਲੈਣ ।

ਤਰਨਤਾਰਨ ਦੇ ਭਾਈ ਮੋਹਨ ਸਿੰਘ ਵੈਦ ਨੂੰ ਸ਼ਰਤਾਂ ਸਾਫ ਕਰਕੇ ਲਿਖਣ ਵਾਸਤੇ ਬਾਹਰ ਭੇਜਿਆ ਗਿਆ ।

ਓਧਰੋਂ ਪੁਜਾਰੀਆ ਦੇ ਪ੍ਰਤੀਨਿਧਾਂ ਨੇ ਮੰਨਿਆ ਕਿ ਦਰਬਾਰ ਸਾਹਿਬ ਦਾ ਗਰੰਥੀ ਇਸ ਸੇਵਾ ਦੇ ਲਾਇਕ ਨਹੀਂ ਅਤੇ ਕਿਹਾ ਕਿ ਜਦ ਤੀਕ ਹੋਰ ਕੋਈ ਉਸ ਦੇ ਥਾਂ ਨਹੀਂ ਲਾਇਆ ਜਾਂਦਾ, ਜਥੇ ਵਿਚੋਂ ਭਾਈ ਸਰਨ ਸਿੰਘ ਗਰੰਥੀ ਦੀ ਸੇਵਾ ਨਿਬਾਹੇ । ਭਾਈ ਸਰਨ ਸਿੰਘ ਤੇ ਕੁਝ ਹੋਰ ਸਿੰਘ ਦਰਬਾਰ ਸਾਹਿਬ ਦੇ ਅੰਦਰ ਗਏ । ਓਧਰੋਂ ਦੀਵਾਨ ਵਿਚ ਬੈਠੇ ਸਿੰਘਾਂ ਉਪਰ ਨਾਲ ਦੇ ਮਕਾਨ ਤੋਂ ਇਟਾਂ ਵੱਟੇ ਤੇ ਬੰਬ ਸੁਟੇ ਗਏ । ਕਈ ਆਦਮੀ ਜ਼ਖਮੀ ਹੋ ਗਏ ।

ਉਸ ਵੇਲੇ ਦਰਬਾਰ ਸਾਹਿਬ ਦੇ ਅੰਦਰ ਗਿਆਂ ਸਿੰਘਾਂ ਉਪਰ ਵਾਰ ਕੀਤੇ ਗਏ । ਸ਼ਰਾਬ ਨਾਲ ਗੁੱਟ ਹੋਏ ਹੋਏ ਪੁਜਾਰੀਆਂ ਨੇ ਛਵ੍ਹੀਆਂ, ਗੰਡਾਸਿਆਂ ਤੇ ਡਾਂਗਾਂ ਨਾਲ ਇਨ੍ਹਾਂ ਸਿੰਘਾਂ ਉਪਰ ਹੱਲਾ ਕੀਤਾ । ਉਹ ਸਿੰਘ ਅਗੋਂ ਬਿਲਕੁਲ ਸ਼ਾਂਤ ਰਹੇ । ਪੁਜਾਰੀਆਂ ਨੇ ਦਰਬਾਰ ਸਾਹਿਬ ਦੇ ਦਰਵਾਜ਼ਿਆਂ ਅਗੇ ਪੜਦੇ ਤਾਣ ਦਿਤੇ ਸਨ ਅਤੇ ਲੰਪ ਬੁਝਾ ਦਿਤਾ ਸੀ । ਇਸ ਕਰਕੇ, ਅਤੇ ਬਾਹਰ ਡਿੱਗੇ ਵੱਟਿਆਂ ਬੰਬਾਂ ਤੋਂ ਪਏ ਰੌਲੇ ਕਰਕੇ, ਬਾਹਰ ਕਿਸੇ ਨੂੰ ਪਤਾ ਹੀ ਨਾ ਲੱਗਾ ਕਿ ਅੰਦਰ ਕੀ ਭਾਣਾ ਵਰਤ ਰਿਹਾ ਹੈ । ਦਰਬਾਰ ਸਾਹਿਬ ਦੇ ਅੰਦਰ ਜਥੇ ਦੇ 17 ਸਿੰਘ ਫੱਟੜ ਹੋਏ ਅਤੇ ਦੋ—ਭਾਈ ਹਜ਼ਾਰਾ ਸਿਘ ਅਤੇ ਭਾਈ ਹੁਕਮ ਸਿੰਘ—ਸ਼ਹੀਦੀ ਪਾ ਗਏ । ਇਹ ਦੋਵੇਂ ਪਹਿਲੇ ਸ਼ਹੀਦ ਸਨ ਜਿਨ੍ਹਾਂ ਨੇ ਗੁਰਦੁਆਰਿਆਂ ਦੀ ਪਵਿਤਰਤਾ ਦੀ ਖਾਤਰ ਆਪਣੀਆਂ ਜਾਨਾਂ ਭੇਟ ਕੀਤੀਆਂ ।

26 ਜਨਵਰੀ 1921 ਨੂੰ ਸਿੰਘਾਂ ਨੇ ਦਰਬਾਰ ਸਾਹਿਬ ਤਰਨ ਤਾਰਨ ਦਾ ਪਰਬੰਧ ਸੰਭਾਲ ਲਿਆ । ਗੁਰਦੁਆਰੇ ਦੇ ਪਰਬੰਧ ਲਈ 15 ਸਿੰਘਾਂ ਦੀ ਕਮੇਟੀ ਬਣਾਈ ਗਈ ।

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜੇ ਉਤਸ਼ਾਹ ਅਤੇ ਧਰਮ-ਭਾਵ ਨਾਲ ਗੁਰਦੁਆਰਾ-ਪਰਬੰਧ ਸੁਧਾਰਨ ਦਾ ਕੰਮ ਸ਼ੁਰੂ ਕੀਤਾ । ਸੰਗਤਾਂ ਤੇ ਪੁਜਾਰੀਆਂ ਨੂੰ ਪਰੇਰਨ ਦੇ ਜਤਨ ਕੀਤੇ ਗਏ ਕਿ ਉਹ ਆਪੋ ਆਪਣੇ ਤਹਿਤ ਹੇਠਲੇ ਗੁਰਦੁਆਰੇ ਪੰਥ ਦੀ ਚੁਣੀ ਕਮੇਟੀ ਦੇ ਹਵਾਲੇ ਕਰ ਦੇਣ । ਜਿਹੜੇ ਜਿਹੜੇ ਮੰਨ ਗਏ, ਉਨ੍ਹਾਂ ਨੂੰ ਗੁਜ਼ਾਰੇ ਲਈ ਤਨਖਾਹ, ਰਹਿਣ ਲਈ ਮਕਾਨ ਆਦਿ ਦੇ ਕੇ ਸਮਝੌਤੇ ਕੀਤੇ ਗਏ । ਇਨ੍ਹਾਂ ਜਤਨਾਂ ਦਾ ਸਦਕਾ ਚੋਲ੍ਹਾ ਸਾਹਿਬ, ਖਡੂਰ ਸਾਹਿਬ ਹੋਠੀਆਂ, ਤੇਜਾ, ਬਾਬਾ ਬਕਾਲਾ, ਬਾਬੇ ਦੀ ਬੇਰ ਸਿਆਲਕੋਟ, ਅਨੰਦਪੁਰ ਸਾਹਿਬ, ਚਮਕੌਰ ਸਾਹਿਬ, ਰੋੜੀ

ਸਾਹਿਬ ਏਮਨਾਬਾਦ, ਗੁਰੂ ਕਾ ਬਾਗ, ਖਰਾ ਸੌਦਾ, ਪੰਜਾ ਸਾਹਿਬ, ਗੁਰਦੁਆਰਾ ਭਾਈ ਜੋਗਾ ਸਿੰਘ, ਪਸ਼ੌਰ, ਸਮਾਧ ਅਕਾਲੀ ਫੂਲਾ ਸਿੰਘ ਆਦਿ ਅਨੇਕਾਂ ਗੁਰਦੁਆਰੇ ਪੰਥਕ ਪਰਬੰਧ ਹੇਠ ਆ ਗਏ। ਉਨ੍ਹਾਂ ਦੇ ਪਰਬੰਧ ਵਾਸਤੇ ਸਥਾਨਕ ਕਮੇਟੀਆਂ ਬਣਾਈਆਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਤ ਕੀਤੀਆਂ ਗਈਆਂ। ਕੁਝ ਹੋਰਨੀਂ ਥਾਈਂ ਇਸ ਕਾਰਜ ਵਿਚ ਚੋਖੇ ਵਿਘਨ ਪਏ ਜਿਨ੍ਹਾਂ ਦੇ ਕਾਰਨ ਪੰਥ ਨੂੰ ਬੇਹੱਦ ਕੁਰਬਾਨੀ ਕਰਨੀ ਪਈ।

ਸ਼੍ਰੋਮਣੀ ਕਮੇਟੀ ਬਣ ਜਾਣ ਦੇ ਪਿਛੋਂ ਵੀ ਸਾਰੇ ਪੰਜਾਬ ਵਿਚ ਗੁਰਦਵਾਰਿਆਂ ਉਤੇ ਜ਼ਬਰਦਸਤੀ ਕਬਜ਼ੇ ਕਰਨ ਦੀ ਲਹਿਰ ਜਾਰੀ ਰਹੀ। ਕਮੇਟੀ ਭੀ ਏਸ ਵਿਚ ਰੋਕ ਨ ਪਾ ਸਕੀ। ਸਰਕਾਰ ਆਪਣੇ ਥਾਂ ਚਿੰਤਾਤੁਰ ਸੀ। ਉਹ ਅਕਾਲੀਆਂ ਦੀ ਵਧ ਰਹੀ ਤਾਕਤ ਤੇ ਗੁਰਦਵਾਰਿਆਂ ਉਤੇ ਕੀਤੇ ਜਾ ਰਹੇ ਜ਼ਬਰਦਸਤੀ ਕਬਜ਼ਿਆਂ ਨੂੰ ਕੈਰੀ ਅੱਖ ਨਾਲ ਵੇਖ ਰਹੀ ਸੀ। ਸਰਕਾਰ ਨੇ ਮਹਿਸੂਸ ਕੀਤਾ ਕਿ ਜੇ ਗੁਰਦਵਾਰਿਆਂ ਦੇ ਪ੍ਰਬੰਧ ਲਈ ਕਾਨੂੰਨ ਬਣਾ ਦਿਤਾ ਜਾਵੇ, ਤਾਂ ਇਹ ਲਹਿਰ ਆਪੇ ਹੀ ਖਤਮ ਹੋ ਜਾਵੇਗੀ। ਚੁਨਾਂਚਿ ਨਵੀਂ ਬਣੀ ਕਮੇਟੀ ਦੇ ਸਲਾਹ-ਮਸ਼ਵਰੇ ਨਾਲ ਗੁਰਦਵਾਰਾ ਬਿਲ ਤਿਆਰ ਕਰਨਾ ਸ਼ੁਰੂ ਕਰ ਦਿਤਾ।

ਗੁਰਦਵਾਰਾ ਬਿਲ ਸਬੰਧੀ ਸਰਕਾਰ ਤੇ ਸ਼੍ਰੋਮਣੀ ਕਮੇਟੀ ਦੇ ਦ੍ਰਿਸ਼ਟੀਕੋਣਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਸੀ। ਸਰਕਾਰ ਚਾਹੁੰਦੀ ਸੀ ਕਿ ਹਰ ਗੁਰਦੁਵਾਰੇ ਦੀ ਵੱਖਰੀ ਪ੍ਰਬੰਧਕ ਕਮੇਟੀ ਬਣਾ ਦਿਤੀ ਜਾਵੇ ਤੇ ਕੇਂਦਰੀ ਕਮੇਟੀ ਕੋਈ ਨਾ ਹੋਵੇ। ਦੂਜੇ ਪਾਸੇ ਸ਼੍ਰੋਮਣੀ ਕਮੇਟੀ ਦੀ ਮੁਢਲੀ ਮੰਗ ਹੀ ਕੇਂਦਰੀ ਕਮੇਟੀ ਬਨਾਣਾ ਸੀ।

ਏਸ ਮੰਗ ਸਬੰਧੀ ਸਰਕਾਰੀ ਪਖ ਸਰ ਜਾਨ ਮੇਨਾਰਡ ਦੇ ਇਸ ਬਿਆਨ ਤੋਂ ਸਪਸ਼ਟ ਹੋ ਜਾਂਦਾ ਹੈ :—

'ਇਕ ਰਾਜ ਦੇ ਅੰਦਰ ਦੂਜਾ ਰਾਜ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ ਅਤੇ ਜੇ ਸਾਰੇ ਇਤਿਹਾਸਕ ਗੁਰਦਵਾਰੇ ਇਕ ਕੇਂਦਰ ਦੇ ਅਧੀਨ ਲਿਆਂਦੇ ਜਾਣ ਤਾਂ ਏਸ ਕੇਂਦਰ ਵਿਚ ਪੰਜਾਬ ਸਰਕਾਰ ਜਿੰਨੀ ਤਾਕਤ ਆ ਜਾਏਗੀ।

ਸਰ ਜਾਨ ਮੇਨਾਰਡ ਇਹ ਨਹੀਂ ਸੀ ਜਾਣਦਾ ਕਿ ਸਿੰਘਾਂ ਦੀਆਂ ਕੁਰਬਾਨੀਆਂ ਅੰਗ੍ਰੇਜ਼ੀ ਸਰਕਾਰ ਨੂੰ ਇਹ ਕੌੜੀਆਂ ਗੋਲੀਆਂ ਖਾਣ ਲਈ ਛੇਤੀ ਹੀ ਮਜਬੂਰ ਕਰ ਦੇਣਗੀਆਂ।

ਸਿੱਖਾਂ ਵਿਚ ਗੁਰਦੁਵਾਰਾ* ਸ੍ਰੀ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਦੇ ਵਿਰੁਧ, ਉਸ ਦੀ ਬਦਚਲਨੀ ਤੇ ਅਯਾਸ਼ੀ ਦੇ ਕਾਰਨ ਗੁਸਾ ਤੇ ਜੋਸ਼ ਵਧ ਰਿਹਾ ਸੀ। ਸ. ਲਛਮਨ ਸਿੰਘ ਧਾਰੋਵਾਲੀ ਜ਼ਿਲਾ ਸ਼ੇਖੂਪੁਰਾ ਨੇ, ਨਨਕਾਣਾ ਸਾਹਿਬ ਉਤੇ ਕਬਜ਼ਾ ਕਰਨ ਲਈ ਸ਼ਹੀਦੀ ਜਥਾ ਭਰਤੀ ਕਰਨਾ ਸ਼ੁਰੂ ਕਰ ਦਿਤਾ। ਕਰਤਾਰ ਸਿੰਘ ਝਬਰ ਨੇ ਆਪਣਾ ਜਥਾ ਲੈ ਕੇ ਨਨਕਾਣਾ ਸਾਹਿਬ ਦੇ ਨੇੜੇ ਭਾ: ਲਛਮਣ ਸਿੰਘ ਦੇ ਸ਼ਹੀਦੀ ਜਥੇ ਨੂੰ ਆ ਕੇ ਮਿਲਣਾ ਸੀ।

ਮਹੰਤ ਨਰੈਣ ਦਾਸ ਨੂੰ ਏਸ ਮਨਸੂਬੇ ਦਾ ਪਤਾ ਲਗ ਗਿਆ। ਉਸ ਨੇ ਪਹਿਲਾਂ ਹੀ ਤਿਆਰੀ ਕੀਤੀ ਹੋਈ ਸੀ। ਸਰਕਾਰੀ ਉਚ-ਅਧਿਕਾਰੀਆਂ ਨੂੰ ਮਿਲ ਕੇ ਬਹੁਤ ਸਾਰੇ

* ਸ਼ਹੀਦੀ ਸਾਕਾ ਸ੍ਰੀ ਨਨਕਾਣਾ ਸਾਹਿਬ, ਮੋਰਚਾ ਗੰਗਸਰ ਜੈਤੋ ਤੇ ਮੋਰਚਾ ਗੁਰੂ ਕਾ ਬਾਗ ਦਾ ਵਿਸਥਾਰ ਸਹਿਤ ਹਾਲ ਪੜ੍ਹਣ ਲਈ ਸਿੱਖ ਮਿਸ਼ਨਰੀ ਕਾਲਜ ਵਲੋਂ ਹੇਠ ਲਿਖੀਆਂ ਪੁਸਤਕਾਂ ਮੰਗਵਾ ਕੇ ਪੜ੍ਹੋ। ਸਾਕਾ ਨਨਕਾਣਾ ਸਾਹਿਬ—1 ਰੁਪਿਆ, ਮੋਰਚਾ ਗੰਗਸਰ ਜੈਤੋ—1 ਰੁਪਿਆ, ਮੋਰਚਾ ਗੁਰੂ ਕਾ ਬਾਗ—1 ਰੁਪਿਆ।

ਹਥਿਆਰਾਂ ਦੇ ਲਾਇਸੈਂਸ ਪ੍ਰਾਪਤ ਕੀਤੇ ਹੋਏ ਸਨ ਅਤੇ ਦੂਰ ਨੇੜੇ ਦੇ ਬਦਮਾਸ਼ ਭੀ ਆਪਣੇ ਪਾਸ ਰਖਦਾ ਸੀ। ਉਹ ਭੀ ਅਜੇਹੇ ਸਮੇਂ ਦੀ ਉਡੀਕ ਕਰ ਰਿਹਾ ਸੀ।

ਸ਼੍ਰੋ: ਕਮੇਟੀ ਨੂੰ ਭੀ ਪਤਾ ਲਗ ਗਿਆ ਕਿ 19 ਫਰਵਰੀ ਨੂੰ ਭਾ: ਲਛਮਣ ਸਿੰਘ ਦਾ ਜਥਾ ਨਨਕਾਣਾ ਸਾਹਿਬ ਦੇ ਨੇੜੇ ਪੁਜ ਜਾਵੇਗਾ ਤੇ 20 ਫਰਵਰੀ ਨੂੰ ਅੰਮ੍ਰਿਤ ਵੇਲੇ ਗੁਰਦਵਾਰੇ ਉਤੇ ਕਬਜ਼ਾ ਕਰ ਲਵੇਗਾ। ਭਾਈ ਲਛਮਣ ਸਿੰਘ ਜੀ ਸ਼ਹੀਦ ਆਪਣੇ ਜਥੇ ਦੇ ਸਿੰਘਾਂ ਸਮੇਤ ਸ੍ਰੀ ਨਨਕਾਣਾ ਸਾਹਿਬ ਪੁਜ ਕੇ ਸ਼ਹੀਦੀ ਪ੍ਰਾਪਤ ਕਰ ਗਏ। ਦੂਸਰੇ ਦਿਨ ਸ. ਕਰਤਾਰ ਸਿੰਘ ਜੀ ਝੱਬਰ ਦੇ ਜਥੇ ਨੇ ਜੋ ਸ਼ਸਤਰਾਂ ਨਾਲ ਲੈਸ ਹੋ ਕੇ ਸ੍ਰੀ ਨਨਕਾਣਾ ਸਾਹਿਬ ਪੁਜਿਆ ਸੀ, ਅੰਗਰੇਜ਼ ਸਰਕਾਰ ਨੂੰ ਭੈ-ਭੀਤ ਕਰ ਦਿਤਾ ਤੇ ਇਸ ਤਰ੍ਹਾਂ ਗੁਰਦੁਆਰਾ ਨਨਕਾਣਾ ਸਾਹਿਬ ਦਾ ਸਮੁਚਾ ਪ੍ਰਬੰਧ ਸਿੰਘਾਂ ਦੇ ਕਬਜ਼ੇ ਹੇਠ ਆ ਗਿਆ।

ਗੁਰਦੁਆਰਾ ਪੰਜਾ ਸਾਹਿਬ ਹਸਨ ਅਬਦਾਲ, ਸ੍ਰੀ ਦਰਬਾਰ ਸਾਹਿਬ ਤਰਨ ਤਾਰਨ (ਅੰਮ੍ਰਿਤਸਰ) ਅਤੇ ਨਨਕਾਣਾ ਸਾਹਿਬ (ਸ਼ੇਖੂਪੁਰਾ) ਆਦਿ ਉਘੇ ਇਤਿਹਾਸਕ ਸਥਾਨ ਪੰਥਕ ਕਬਜ਼ੇ ਵਿਚ ਆਉਣ ਤੇ ਸਿੰਘਾਂ ਦਾ ਹੌਸਲਾ ਹੋਰ ਵੀ ਵਧ ਗਿਆ। ਸਿੱਖਾਂ ਨੇ ਸਰਕਾਰ ਅੰਗਰੇਜ਼ੀ ਨਾਲ ਕਰੜੀ ਟੱਕਰ ਲੈਣੀ ਅਰੰਭ ਕਰ ਦਿਤੀ।

ਇਸ ਜੱਦੋ ਜਹਿਦ ਦਾ ਨਤੀਜਾ ਇਹ ਹੋਇਆ ਕਿ ਸੰਨ 1921-22 ਵਿਚ ਸਰਕਾਰ ਅੰਗਰੇਜ਼ੀ ਨਾਲ ਗੁਰੂ ਖ਼ਾਲਸੇ ਦੇ ਦੋ ਮੋਰਚੇ ਲੱਗੇ—(1) **ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਚਾਬੀਆਂ ਦਾ ਮੋਰਚਾ (2) ਗੁਰੂ ਕੇ ਬਾਗ ਅੰਮ੍ਰਿਤਸਰ ਦਾ ਮੋਰਚਾ।** ਪਹਿਲਾ ਮੋਰਚਾ ਡੀ. ਸੀ. ਅੰਮ੍ਰਿਤਸਰ ਵਲੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਚਾਬੀਆਂ ਮੱਲੋ ਜ਼ੋਰੀ ਮੰਗਵਾਉਣ ਕਾਰਨ 21 ਨਵੰਬਰ, ਸੰਨ 1921 ਨੂੰ ਲੱਗਾ। ਇਸ ਚਾਬੀਆਂ ਦੇ ਮੋਰਚੇ ਦਾ ਅਸਲ ਕਾਰਣ ਇਹ ਸੀ ਕਿ ਸਰਕਾਰ ਪੰਜਾਬ ਦੇ 20 ਅਪ੍ਰੈਲ 1921 ਦੇ ਹੁਕਮ ਅਨੁਸਾਰ ਸ੍ਰੀ ਦਰਬਾਰ ਸਾਹਿਬ ਸ਼ਰੋਮਣੀ ਕਮੇਟੀ ਦੇ ਅਧਿਕਾਰ ਵਿਚ ਹੋਣ ਕਰਕੇ ਇਸ ਦੀਆਂ ਚਾਬੀਆਂ ਸ਼ਰੋਮਣੀ ਕਮੇਟੀ ਕੋਲ ਸਨ ਤੇ ਸਰਬਰਾਹ ਸ਼ਰੋਮਣੀ ਕਮੇਟੀ ਦੇ ਅਧੀਨ ਕੰਮ ਕਰਦਾ ਸੀ, ਪਰ ਫੇਰ ਸ: ਸੁੰਦਰ ਸਿੰਘ ਮਜੀਠਾ ਦੇ ਪ੍ਰਧਾਨਗੀ ਤੋਂ ਹਟਦਿਆਂ ਹੀ ਜਦ ਸਰਦਾਰ ਖੜਕ ਸਿੰਘ ਜੀ ਕਮੇਟੀ ਪ੍ਰਧਾਨ ਨਿਯੁਕਤ ਹੋਏ ਤਾਂ ਕੁਝ ਸ਼ੱਕ ਪੈਣ ਕਰਕੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ 7 ਨਵੰਬਰ 1921 ਨੂੰ ਉਹ ਚਾਬੀਆਂ ਸ: ਸੁੰਦਰ ਸਿੰਘ ਜੀ ਰਾਮਗੜ੍ਹੀਆ ਮੀਤ ਪ੍ਰਧਾਨ ਸ਼ਰੋਮਣੀ ਕਮੇਟੀ ਪਾਸੋਂ ਪੁਲੀਸ ਰਾਹੀਂ ਲੈ ਲਈਆਂ ਤੇ ਮੁੱਖੀ ਸਿੱਖਾਂ ਨੂੰ ਕਿਹਾ ਕਿ ਸ਼ਰੋਮਣੀ ਕਮੇਟੀ ਚੂੰਕਿ ਸਿੱਖਾਂ ਦੀ ਪ੍ਰਤੀਨਿਧ ਜਮਾਤ ਨਹੀਂ ਹੈ, ਇਸ ਲਈ ਤੁਸੀਂ ਪ੍ਰਤੀਨਿਧ ਕਮੇਟੀ ਬਣਾਓ ਤਾਂ ਸਰਕਾਰ ਚਾਬੀਆਂ ਦੇਣ ਲਈ ਤਿਆਰ ਹੈ। ਬੱਸ, ਫੇਰ ਕੀ ਸੀ, ਇਸੇ ਕਾਰਣ 21 ਨਵੰਬਰ, 1921 ਨੂੰ ਅੰਮ੍ਰਿਤਸਰ ਵਿਚ ਪੰਥ ਵਲੋਂ ਚਾਬੀਆਂ ਦਾ ਮੋਰਚਾ ਲੱਗਾ, ਜੋ ਲਗਾਤਾਰ ਕਾਫੀ ਜੱਦੋ ਜਹਿਦ ਹੋਣ ਤੇ 17 ਜਨਵਰੀ. ਸੰਨ 1922 ਨੂੰ ਸਰਕਾਰ ਵਲੋਂ ਸਾਰੇ ਸਿੱਖ ਕੈਦੀ ਛੱਡੇ ਜਾਣ ਤੇ ਚਾਬੀਆਂ ਵਾਪਸ ਕਰਨ ਤੇ ਖਤਮ ਹੋ ਗਿਆ। ਇਸ ਤੋਂ ਬਾਦ ਦੂਜਾ ਮੋਰਚਾ ਗੁਰੂ ਕੇ ਬਾਗ ਦਾ 8 ਅਗਸਤ, 1922 ਈ: ਨੂੰ ਉਥੋਂ ਦੇ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰੂ ਕੇ ਲੰਗਰ ਵਾਸਤੇ ਗੁਰੂ ਕੇ ਬਾਗ ਵਿਚੋਂ ਸਿੰਘਾਂ ਦੇ ਲੱਕੜਾਂ ਲਿਜਾਣ ਸਮੇਂ ਉਥੋਂ ਦੇ ਮਹੰਤ ਦੀ ਉਕਸਾਹਟ ਕਾਰਣ ਸਰਕਾਰੀ ਕਰਮਚਾਰੀਆਂ ਦੇ ਉਸ ਵਿਚ ਰੋਕ ਲਾਉਣ ਤੋਂ ਸ਼ੁਰੂ ਹੋਇਆ।

ਇਹ ਮੋਰਚਾ ਸਰਕਾਰ ਅੰਗਰੇਜ਼ੀ ਦੀਆਂ ਸਖਤੀਆਂ ਦੇ ਕਾਰਨ ਵਧੇਰੇ ਦੁਖਦਾਈ ਸਾਬਤ ਹੋਇਆ, ਜਿਸ ਵਿਚ 17 ਨਵੰਬਰ, ਸੰਨ 1922 ਤਕ ਲਗਾਤਾਰ ਗ੍ਰਿਫਤਾਰੀਆਂ ਹੋਣ ਤੇ 5605 ਅਕਾਲੀ ਕੈਦ ਕਰਕੇ ਵੱਖ ਵੱਖ ਜੇਹਲਾਂ ਵਿਚ ਡੱਕੇ ਗਏ ਤੇ ਕਿਤਨੇ ਹੀ ਅਕਾਲੀ ਪੁਲੀਸ ਦੀਆਂ ਸਖਤੀਆਂ ਦੇ ਕਾਰਣ ਮਾਰੇ ਵੀ ਗਏ। ਆਖਰ ਸਰਕਾਰ ਅੰਗਰੇਜ਼ੀ ਨੂੰ ਸਿੱਖਾਂ ਦੀ ਇਸ ਅਣਥੱਕ ਜਦੋ ਜਹਿਦ ਅੱਗੇ ਹਥਿਆਰ ਸੁੱਟਣੇ ਪਏ, ਜਿਸ ਕਰਕੇ ਸਰਕਾਰ ਨੇ ਗੁਰੂ ਕੇ ਬਾਗ ਦੀ ਜ਼ਮੀਨ ਸਰ ਗੰਗਾ ਰਾਮ ਨੂੰ ਠੇਕੇ ਤੇ ਦੇ ਕੇ ਮਸਾਂ ਮਸਾਂ ਇਸ ਮੋਰਚੇ ਤੋਂ ਪਿੱਛਾ ਛੁਡਾਇਆ ਤੇ ਸਾਰੇ ਕੈਦੀ ਬਿਲਾ ਸ਼ਰਤ ਰਿਹਾ ਕਰ ਦਿਤੇ।

**ਨਾਭਾ ਐਜੀਟੇਸ਼ਨ ਤੇ ਜੈਤੋ ਦਾ ਮੋਰਚਾ :**

ਗੁਰੂ ਕੇ ਬਾਗ ਦੇ ਮੋਰਚੇ ਦੇ ਦਿਨਾਂ ਵਿਚ ਹੀ ਅਕਾਲੀਆਂ ਨਾਲ ਸਰਕਾਰ ਅੰਗਰੇਜ਼ੀ ਦੀਆਂ ਵਧੀਕੀਆਂ ਦੇਖ ਕੇ ਗਰਮ ਧੜੇ ਦੇ ਸਿੱਖਾਂ ਵਲੋਂ ਸਰਕਾਰੀ ਕਰਮਚਾਰੀਆਂ ਦੇ ਮੁਕਾਬਲੇ ਲਈ ਪਹਿਲਾਂ ਤਾਂ "ਬੱਬਰ ਅਕਾਲੀ" ਲਹਿਰ ਚੱਲੀ ਤੇ ਫੇਰ ਅਗਲੇ ਸਾਲ 9 ਜੁਲਾਈ 1923 ਨੂੰ ਅਚਾਣਕ ਮਹਾਰਾਜਾ ਰਿਪਦੁਮਨ ਸਿੰਘ ਨਾਭਾ ਦੇ ਗੱਦੀਓਂ ਲਾਹੇ ਜਾਣ ਤੇ ਨਾਭਾ ਐਜੀਟੇਸ਼ਨ ਦੀ ਸ਼ਕਲ ਵਿਚ ਜੈਤੋ ਦਾ ਮੋਰਚਾ ਗਰਮ ਹੋਇਆ। ਇਸ ਮੋਰਚੇ ਵਿਚ ਪਹਿਲਾਂ 25-25 ਸਿੰਘਾਂ ਦੇ ਕਿਤਨੇ ਹੀ ਜਥੇ ਭੇਜੇ ਗਏ ਤੇ ਫੇਰ ਜਦ ਇਸ ਜਦੋ ਜਹਿਦ ਦਾ ਕੋਈ ਪ੍ਰਭਾਵ ਸਰਕਾਰ ਉਤੇ ਨਾ ਪਿਆ ਤਾਂ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਤੋਂ "ਸ਼ਹੀਦੀਆਂ ਪ੍ਰਾਪਤ ਕਰਨ" ਦਾ ਪ੍ਰਣ ਕਰਕੇ 9 ਫਰਵਰੀ, 1924 ਤੋਂ ਅਪ੍ਰੈਲ 1925 ਤਕ ਪੰਜ ਪੰਜ ਸੌ ਸਿੰਘਾਂ ਦੇ ਲਗਭਗ 17 ਜਥੇ ਵਾਰੋ ਵਾਰੀ ਭੇਜੇ ਗਏ ਜਿਨ੍ਹਾਂ ਵਿਚੋਂ ਪਹਿਲੇ ਜਥੇ ਦੇ ਸਿੰਘਾਂ ਉਤੇ ਗੁਰਦੁਆਰਾ ਟਿੱਬੀ ਸਾਹਿਬ (ਜੈਤੋ) ਦੇ ਸਥਾਨ ਪਰ ਮਿਸਟਰ ਜਾਹਨਸਟਨ ਵਿਲਸਨ ਰੈਜ਼ੀਡੈਂਟ ਨਾਭਾ ਦੇ ਹੁਕਮ ਨਾਲ ਗੋਲੀ ਚਲਾਈ ਗਈ ਤੇ ਇਸ ਤਰ੍ਹਾਂ ਗੋਲੀ ਚੱਲਣ ਤੇ 150 ਦੇ ਲਗ ਭਗ ਸਿੰਘ ਸ਼ਹੀਦ ਹੋਏ ਅਤੇ ਬਹੁਤ ਸਾਰੇ ਜ਼ਖਮੀ ਹੋਏ। ਇਸ ਹੱਤਿਆ ਕਾਂਡ ਤੋਂ ਮਿਸਟਰ ਜਾਹਨਸਟਨ ਵਿਲਸਨ ਦਾ ਖਿਆਲ ਸੀ ਕਿ ਸਿੰਘ ਦੱਬੇ ਜਾਣਗੇ ਤੇ ਇਹ ਮੋਰਚਾ ਇਥੇ ਹੀ ਖਤਮ ਹੋ ਜਾਵੇਗਾ, ਪਰ ਨਤੀਜਾ ਇਸ ਤੋਂ ਉਲਟ ਨਿਕਲਿਆ। ਸਾਰੇ ਪੰਜਾਬ ਵਿਚ ਹਾਹਾਕਾਰ ਮੱਚਣ ਉਤੇ ਸਿੰਘਾਂ ਦੇ ਹੋਰ ਵਧੇਰੇ ਜਥੇ ਆਉਣੇ ਸ਼ੁਰੂ ਹੋ ਗਏ ਤੇ ਇਹ ਮੋਰਚਾ ਹੋਰ ਵੀ ਗਰਮ ਹੋ ਗਿਆ।

ਆਖਰ ਜਦੋਂ ਬੇਹੱਦ ਗ੍ਰਿਫਤਾਰੀਆਂ ਹੋਣ ਤੇ ਨਾਭੇ ਦੇ ਸਾਰੇ ਬੀੜ ਕੈਦੀਆਂ ਨਾਲ ਭਰ ਗਏ ਤੇ ਕਿਤੇ ਤਿਲ ਧਰਨ ਨੂੰ ਵੀ ਥਾਂ ਬਾਕੀ ਨਾ ਰਹੀ ਤਾਂ ਮਈ, ਸੰਨ 1924 ਵਿਚ ਹਕੂਮਤ ਨੇ ਹਾਰ ਮੰਨ ਲਈ ਤੇ ਪਿਛੋਂ ਛੇਤੀ ਹੀ ਸੰਨ 1925 ਵਿਚ ਗੁਰਦੁਆਰਾ ਐਕਟ ਬਣਨ ਸਾਰ ਜੈਤੋ ਦਾ ਮੋਰਚਾ ਬੰਦ ਹੋਣ ਤੇ ਸਾਰੇ ਅਕਾਲੀ ਕੈਦੀ ਬਿਨਾ ਸ਼ਰਤ ਰਿਹਾ ਕਰ ਦਿਤੇ।

## ਕਾਹਲੀ ਅੱਗੇ ਟੋਏ

9 ਜੁਲਾਈ 1925 ਨੂੰ ਪੰਥ ਦੇ ਗੁਰਦੁਆਰਿਆਂ ਦਾ ਪਰਬੰਧ ਸਿੱਖ ਕੌਮ ਦੇ ਆਪਣੇ ਹੱਥ ਵਿਚ ਆ ਗਿਆ ' ਪਰ ਉਸ ਵੇਲੇ ਦੀ ਪੰਥਕ ਜਥੇਬੰਦੀ ਨੂੰ ਪੰਥਕ ਆਗੂਆਂ ਦੇ ਉਸੇ ਦਿਨ ਦੇ ਕਾਹਲੀ ਦੇ ਚੁੱਕੇ ਕਦਮ ਨੇ ਬੜੀ ਹੀ ਕਾਰੀ ਸੱਟ ਭੀ ਮਾਰ ਦਿਤੀ।

ਗੁਰਦੁਆਰਾ-ਕਾਨੂੰਨ ਪਾਸ ਹੋ ਜਾਣ ਤੇ ਪੰਜਾਬ-ਗਵਰਨਰ ਨੇ ਅਸੈਂਬਲੀ-ਹਾਲ ਵਿਚ ਆ ਕੇ ਮੈਂਬਰਾਂ ਨੂੰ ਵਧਾਈ ਦਿਤੀ ਤੇ ਖੁਸ਼ੀ ਪਰਗਟ ਕੀਤੀ ਕਿ ਹੁਣ ਸਿੱਖ-ਕੌਮ ਵਿਚੋਂ

ਗੁਰਦੁਆਰਿਆਂ ਦੇ ਪ੍ਰਬੰਧ ਬਾਰੇ ਅਸ਼ਾਂਤੀ ਦੂਰ ਹੋ ਜਾਏਗੀ। ਸਹਿਜ-ਸੁਭਾਇ ਪੋਲੇ-ਮੂੰਹ ਇਹ ਭੀ ਕਹਿ ਦਿਤੋਸੁ ਕਿ ਚੂੰਕਿ ਇਹ ਗੁਰਦੁਆਰਾ-ਕਾਨੂੰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੂਰੀ ਸਲਾਹ-ਸੰਮਤੀ ਨਾਲ ਬਣਾਇਆ ਹੈ, ਇਹ ਆਸ ਕੀਤੀ ਜਾਂਦੀ ਹੈ ਕਿ ਸਾਰੀ ਸਿੱਖ ਕੌਮ ਇਸ ਨੂੰ ਵਰਤੋਂ ਵਿਚ ਲਿਆਵੇਗੀ ਤੇ ਕਿਸੇ ਭੀ ਗੁਰਦੁਆਰੇ ਉਤੇ ਕਿਸੇ ਭੀ ਜੱਥੇ ਵਲੋਂ ਧੱਕੇ ਨਾਲ ਕਬਜ਼ਾ ਕਰਨ ਦਾ ਜਤਨ ਨਹੀਂ ਕੀਤਾ ਜਾਏਗਾ। ਗੁਰਦੁਆਰਾ-ਅੰਦੋਲਨ ਦੇ ਸਬੰਧ ਵਿਚ ਜੋ ਸਿੱਖ ਇਸ ਵੇਲੇ ਜੇਲ੍ਹਾਂ ਵਿਚ ਹਨ, ਉਹਨਾਂ ਵਿਚੋਂ ਜੋ ਜੋ ਸਿੱਖ ਇਸ ਗੁਰਦੁਆਰਾ ਕਾਨੂੰਨ ਉਤੇ ਤੁਰਨ ਦਾ ਇਕਰਾਰ ਲਿਖ ਦੇਵੇ ਉਸ ਨੂੰ ਜੇਲ੍ਹਾਂ ਵਿਚੋਂ ਰਿਹਾ ਕਰ ਦਿਤਾ ਜਾਏਗਾ।

ਬੜੇ ਧੀਰਜ, ਸੋਚ-ਵਿਚਾਰ ਤੇ ਸੰਭਲਣ ਦਾ ਵੇਲਾ ਸੀ। ਇਸ ਗੱਲ ਦੀ ਭਾਰੀ ਲੋੜ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ-ਕਮੇਟੀ ਦੇ ਨੇਤਾ ਸਿਰ ਜੋੜ ਕੇ ਗਵਰਨਰ ਦੇ ਕਥਨ ਨੂੰ ਵਿਚਾਰਦੇ, ਤੇ ਪੰਥਕ ਜਥੇ-ਬੰਦੀ ਨੂੰ ਵੈਰੀ ਵਲੋਂ ਇਸ ਨਵੀਂ ਪਈ ਸੱਟ ਤੋਂ ਬਚਾਣ ਦਾ ਰਸਤਾ ਲਭਦੇ। ਪਰ ਬੜੀ ਕਾਹਲੀ ਕੀਤੀ ਗਈ। ਉਥੇ ਗੈਲਰੀ ਵਿਚ ਬੈਠੇ ਹੋਏ ਸ਼੍ਰੋਮਣੀ ਕਮੇਟੀ ਦੇ ਇਕ ਜ਼ਿੰਮੇਵਾਰ ਸੱਜਣ ਨੇ ਜ਼ਿੰਮੇਵਾਰੀ ਆਪਣੇ ਹੱਥ ਵਿਚ ਲੈ ਲਈ। ਸਾਥੀ ਆਗੂਆਂ ਨਾਲ ਸਲਾਹ ਕਰਨ ਤੋਂ ਬਿਨਾ ਹੀ ਸ਼ਿਮਲੇ ਬੈਠੇ ਨੇ ਅਖਬਾਰਾਂ ਦੇ ਪੱਤਰ ਪ੍ਰੇਰਕਾਂ ਨੂੰ ਕਹਿ ਦਿਤਾ ਕਿ ਰਿਹਾਈ ਬਾਰੇ ਗਵਰਨਰ ਦੀ ਲਾਈ ਸ਼ਰਤ ਬੜੀ ਹੱਤਕ ਭਰੀ ਹੈ, ਕੋਈ ਭੀ ਸਿੱਖ ਇਸ ਨੂੰ ਮੰਨ ਕੇ ਜੇਲ੍ਹੋਂ ਬਾਹਰ ਆਉਣ ਲਈ ਤਿਆਰ ਨਹੀਂ ਹੋਵੇਗਾ। ਇਸੇ ਤਰ੍ਹਾਂ ਦਾ ਇਕ ਐਲਾਨ ਅੰਮ੍ਰਿਤਸਰ ਬੈਠੇ ਇਕ ਆਗੂ ਨੇ ਭੀ ਕਰ ਦਿਤਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਰੇ ਪੁਰਾਣੇ ਹੰਢੇ-ਵਰਤੇ ਨੇਤਾ ਲਾਹੌਰ ਕਿਲ੍ਹੇ ਦੇ ਅੰਦਰ ਹੀ ਡੱਕੇ ਰਹਿ ਗਏ। ਉਹਨਾਂ ਦੀ ਰਾਇ ਕਿਸੇ ਨੇ ਜਾ ਕੇ ਪਹਿਲਾਂ ਪੁੱਛਣ ਦੀ ਲੋੜ ਹੀ ਪ੍ਰਤੀਤ ਨਾ ਕੀਤੀ। ਤੇ, ਉਹਨਾਂ ਹੀ ਮਹੀਨਿਆਂ-ਬੱਧੀ ਮਿਹਨਤ ਕਰ ਕੇ ਗੁਰਦੁਆਰਾ-ਕਾਨੂੰਨ ਬਣਾਇਆ-ਬਣਵਾਇਆ ਸੀ।

ਅਖਬਾਰਾਂ ਵਿਚ ਬਿਆਨ ਦੇਣ ਵਾਲੇ ਮੁਖੀਆਂ ਦੇ ਬਿਆਨ ਪੜ੍ਹ ਸੁਣਕੇ ਸਿੱਖ-ਜਨਤਾ ਦੇ ਮੂੰਹ ਹੈਰਾਨੀ ਨਾਲ ਅੱਡੇ ਰਹਿ ਗਏ। ਗੁਆਂਢੀ ਕੌਮਾਂ ਦੇ ਸਿਆਣਿਆਂ ਵਿਚ ਭੀ ਇਹ ਗੱਲਾਂ ਹੋਣ ਲੱਗ ਪਈਆਂ ਕਿ ਸਿੱਖ ਬਹਾਦਰਾਂ ਦੀ ਪੁਲਸੀ ਡਾਂਗਾਂ ਤੇ ਗੋਲੀਆਂ ਦੇ ਸਾਹਮਣੇ ਵਿਖਾਈ ਹੋਈ ਸੂਰਮਤਾ ਸ਼ਾਇਦ ਭੰਗ ਦੇ ਭਾੜੇ ਹੀ ਜਾਂਦੀ ਜਾਪਦੀ ਹੈ। ਵੈਰੀਆਂ ਦੀਆਂ ਗੋਲੀਆਂ ਦੇ ਅਗੇ ਛਾਤੀ ਡਾਹਣ ਵਾਲਾ ਸ਼ੇਰ-ਮਰਦ ਰਾਜ-ਨੀਤੀ ਦੇ ਅਖਾੜੇ ਵਿਚ ਪੈਂਤੜੇ ਤੋਂ ਉਖੜ ਗਿਆ ਜਾਪਣ ਲੱਗ ਪਿਆ।

ਪੂਰੇ ਪੰਜ ਸਾਲ ਜਥੇ-ਬੰਦ ਰਹਿ ਕੇ ਵੈਰੀ ਨੂੰ ਆਪਣੀ ਕੁਰਬਾਨੀ ਦੀ ਸ਼ਾਨ ਵਿਖਾ ਸਕਣ ਵਾਲੇ ਅੱਜ ਜਥੇਬੰਦੀ ਦੀ ਬਰਕਤ ਨੂੰ ਭੁਲਾ ਕੇ, ਕੋਈ ਮਿਲਵਾਂ ਫੈਸਲਾ ਕਰਨ ਤੋਂ ਬਿਨਾਂ ਹੀ, ਕੁਝ ਆਗੂ ਆਪਣੇ ਦਮਗਜੇ ਮਾਰਨ ਲੱਗ ਪਏ। ਜਥੇਬੰਦੀ ਦਾ ਲੱਕ ਟੁਟ ਗਿਆ। ਸਿੱਖ-ਜਨਤਾ ਮੂੰਹ ਚੱਕ ਕੇ ਲਾਹੌਰ ਕਿਲ੍ਹੇ ਵਿਚ ਡਕੇ ਪੰਜਾਹ ਆਗੂਆਂ ਦਾ ਮਿਲਵਾਂ ਸੁਨੇਹਾ ਉਡੀਕ ਰਹੀ ਸੀ। ਪਰ ਬਾਹਰ ਦੇ ਦੋ ਦਮ-ਗਜਿਆਂ ਨੇ ਅੰਦਰਲੀ ਆਵਾਜ਼ ਕਿਲ੍ਹੇ ਅੰਦਰ ਹੀ ਨਪ ਦਿਤੀ। ਅੱਜ ਪਹਿਲਾ ਮੌਕਾ ਸੀ ਜਦੋਂ ਉਹਨਾਂ ਕੋਈ ਮਿਲਵਾਂ ਫੈਸਲਾ ਦੇਣ ਤੋਂ ਸੰਕੋਚ ਕੀਤਾ। ਇਸ ਦਾ ਨਤੀਜਾ ਇਹ ਨਿਕਲਿਆ ਕਿ ਬਾਹਰ ਪੰਥ ਵਿਚ ਥਾਂ ਥਾਂ ਅੰਦਰੋ-ਅੰਦਰ ਘੋਰ-ਮਸੋਰੇ ਹੋਣ ਲੱਗ ਪਏ। ਪੰਥ ਦੋ ਧੜਿਆਂ ਵਿਚ ਵੰਡਿਆ ਗਿਆ। ਖਾਲਸਈ

ਰਾਜ ਦੀ ਖਤਮ ਹੁੰਦੀ ਸ਼ਾਨ ਬਾਰੇ ਸ਼ਾਹ ਮੁਹੰਮਦ ਦਾ ਲਿਆ ਹੋਇਆ ਹਾਹੁਕਾ ਕਈ ਹਸਰਤ-ਭਰੇ ਦਿਲਾਂ ਵਿਚ ਬਦੋ-ਬਦੀ ਨਿਕਲ ਕੇ ਹੁਣ ਦੂਜੀ ਵਾਰੀ ਚੇਤਾ ਕਰਾ ਰਿਹਾ ਸੀ ਕਿ :—

**ਸ਼ਾਹ ਮੁਹੰਮਦਾ ! ਇਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ ।**

ਪਿੰਡ ਪਿੰਡ ਸ਼ਹਿਰ ਸ਼ਹਿਰ ਵਿਚ ਇਹ ਬਹਿਸਾਂ ਚੱਲ ਪਈਆਂ । ਇਕ ਧੜਾ ਆਖੇ ਕਿ ਜਦੋਂ ਸਾਡੇ ਮੁਖੀਆਂ ਨੇ ਗੁਰਦੁਆਰਾ-ਕਾਨੂੰਨ ਕਈ ਮਹੀਨੇ ਲਾ ਕੇ ਆਪ ਬਣਾਇਆ-ਬਣਵਾਇਆ ਹੈ, ਈਮਾਨਦਾਰੀ ਨਾਲ ਇਸ ਨੂੰ ਮੰਨਣ ਲਈ ਕਿਉਂ ਤਿਆਰ ਨਹੀਂ ਹੁੰਦੇ । ਦੂਜਾ ਧੜਾ ਆਖਦਾ ਸੀ ਕਿ ਗਵਰਨਰ ਦੀ ਲਾਈ ਹੋਈ ਸ਼ਰਤ ਮੰਨ ਕੇ ਬਾਹਰ ਆਉਣਾ ਗਵਰਨਰ ਦੀ ਲੱਤ ਹੇਠੋਂ ਲੰਘਣ ਵਾਲੀ ਗੱਲ ਹੈ । ਖਹਿ ਖਹਿ ਵਧਦੀ ਗਈ । ਵੈਰੀ ਦੀਆਂ ਡਾਂਗਾਂ ਤੇ ਗੋਲੀਆਂ ਰਲ ਕੇ ਖਾਣ ਵਾਲੇ ਵੀਰ ਅੱਜ ਆਪੋ ਵਿਚ ਹੀ ਇਕ ਦੂਜੇ ਦੇ ਵੈਰੀ ਬਣਨ ਲਗ ਪਏ । ਛੇ ਮਹੀਨੇ ਇਸੇ ਖੇਹ-ਖੁਆਰੀ ਵਿਚ ਲੰਘ ਗਏ ।

1926 ਸਾਲ ਦਾ ਜਨਵਰੀ ਚੜ੍ਹ ਆਇਆ । ਇਤਨੇ ਨੂੰ ਗਵਰਨਰ ਨੇ ਪੰਥ ਦੀ ਟੁੱਟੀ ਹੋਈ ਜਥੇਬੰਦੀ ਉਤੇ ਇਕ ਹੋਰ ਸੱਟ ਮਾਰਨ ਲਈ ਨਵਾਂ ਪੈਂਤੜਾ ਬਦਲ ਲਿਆ । ਐਲਾਨ ਕਰ ਦਿੱਤੇ ਸੁ ਕਿ ਗੁਰਦੁਆਰਾ-ਕਾਨੂੰਨ ਮੰਨਣ ਬਾਰੇ ਲਿਖਤੀ ਇਕਰਾਰ ਦੇਣ ਦੀ ਲੋੜ ਨਹੀਂ ਹੈ । ਜਿਹੜਾ ਸਿੱਖ ਸਿਰਫ ਜ਼ਬਾਨੀ ਹੀ ਆਖ ਦੇਵੇ ਉਸ ਨੂੰ ਰਿਹਾ ਕੀਤਾ ਜਾਏਗਾ । ਵੈਰੀ ਜਾਣਦਾ ਸੀ ਕਿ ਸਿੱਖ ਕੌਮ ਵਿਚ ਫੁੱਟ ਇਤਨੀ ਵਧ ਚੁਕੀ ਹੈ ਕਿ ਹੁਣ ਉਹ ਮਿਲ ਕੇ ਇਸ ਢਿੱਲੀ ਕੀਤੀ ਸ਼ਰਤ ਨੂੰ ਭੀ ਮੰਨਣ ਲਈ ਤਿਆਰ ਨਹੀਂ ਹੋਣਗੇ ।

ਕਿਲ੍ਹੇ ਵਿਚ ਘੋਰ-ਮਸੋਰੇ ਤਾਂ ਪਹਿਲਾਂ ਹੀ ਸ਼ੁਰੂ ਹੋ ਗਏ ਸਨ । ਹੁਣ ਨਵੇਂ ਐਲਾਨ ਦਾ ਆਸਰਾ ਲੈਕੇ ਖੁਲ੍ਹਮ-ਖੁਲ੍ਹਾ ਦੋ ਧੜੇ ਹੋ ਗਏ । ਇਕ ਧੜੇ ਨੇ ਫੈਸਲਾ ਕਰ ਲਿਆ ਕਿ ਅਸਾਂ ਆਪ ਹੀ ਕਾਨੂੰਨ ਬਣਾਇਆ-ਬਣਵਾਇਆ ਹੈ, ਇਸ ਨੂੰ ਮੰਨਣ ਲਈ ਜ਼ਬਾਨੀ 'ਹਾਂ' ਕਰਨ ਵਿਚ ਕੋਈ ਭੈੜ ਨਹੀਂ ਹੈ । ਕਿਲ੍ਹੇ ਦੇ ਮੁਖੀਆਂ ਦਾ ਮੁਕੱਦਮਾ ਚੱਲਦਿਆਂ ਢਾਈ ਸਾਲ ਹੋ ਚੁਕੇ ਸਨ । 15 ਜਨਵਰੀ ਨੂੰ ਉਸੇ ਮੈਜਿਸਟਰੇਟ ਦੇ ਸਾਹਮਣੇ ਗੁਰਦੁਆਰਾ-ਕਾਨੂੰਨ ਉਤੇ ਤੁਰਨ ਦੀ 'ਹਾਂ' ਕਰਕੇ ਸ਼ਰੋਮਣੀ ਮੁਖੀਆਂ ਦਾ ਇਕ ਧੜਾ (ਸਰਦਾਰ ਬਹਾਦੁਰ ਮਹਿਤਾਬ ਸਿੰਘ ਦਾ) ਬਾਹਰ ਆ ਗਿਆ ।

ਉਧਰੋਂ ਬਾਹਰ. ਗਵਰਨਰ ਦੀ ਲਾਈ ਸ਼ਰਤ ਬਾਰੇ ਫੈਸਲਾ ਦੇਣ ਲਈ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਡਾ ਸਮਾਗਮ ਭੀ ਦੋ ਤਿੰਨ ਦਿਨਾਂ ਨੂੰ ਹੋਣ ਵਾਲਾ ਸੀ । ਕਿਲ੍ਹੇ ਵਿਚੋਂ ਆਏ ਮੈਂਬਰ ਭੀ ਸ਼ਾਮਲ ਹੋਏ, ਤੇ ਬਹੁ-ਸੰਮਤੀ ਨਾਲ ਫੈਸਲਾ ਹੋਇਆ ਕਿ 'ਜ਼ਬਾਨੀ ਹਾਂ' ਆਖ ਕੇ ਆਉਣ ਵਿਚ ਕੋਈ ਹਰਜ ਨਹੀਂ ।

ਪਰ ਇਹ ਫੈਸਲਾ ਬਹੁਤ ਹੀ ਪੱਛੜ ਕੇ ਹੋਇਆ । ਧੜੇਬੰਦੀ ਪੱਕੀ ਹੋ ਚੁਕੀ ਹੋਈ ਸੀ । ਇਸ ਫੈਸਲੇ ਨੂੰ ਮੁਆਫ਼ੀ ਮੰਗਣ ਦੇ ਤੁੱਲ, ਸਮਝਣ ਵਾਲਾ ਧੜਾ ਹੁਣ ਖੁਲ੍ਹਮ-ਖੁਲ੍ਹਾ ਵੱਖ ਹੋ ਗਿਆ । ਇਸ ਦਾ ਨਾਮ 'ਅਕਾਲੀ-ਧੜਾ' ਤੇ ਦੂਜੇ ਦਾ ਨਾਮ 'ਮੁਆਫ਼ੀ-ਮੰਗੂ' ਧੜਾ ਪੈ ਗਿਆ । 'ਤੂੰ ਤੂੰ, ਮੈਂ ਮੈਂ ਦੀ ਅੱਗ ਸਾਰੀ ਕੌਮ ਵਿਚ ਚਮਕ ਪਈ । ਦਰਦੀ ਅਨ-ਮਤੀ ਵੀਰ ਸਾਡੀ ਇਸ ਦਸ਼ਾ ਉਤੇ ਅਫ਼ਸੋਸ ਕਰਦੇ ਸਨ, ਤੇ ਈਰਖਾ-ਵਾਦੀਆਂ ਨੂੰ ਠੱਠੇ-ਮਖੌਲ ਲਈ ਮਸਾਲਾ ਮਿਲ ਗਿਆ । ਸਿੱਖ ਦੀਵਾਨਾਂ ਵਿਚ ਹੁਣ ਧੜੇ ਦਾ ਪਰਚਾਰ ਹੀ ਪ੍ਰਧਾਨ ਹੋ ਗਿਆ । ਧਰਮ ਨਾਲੋਂ ਧੜਾ ਵਧੀਕ ਪਿਆਰਾ ਸਮਝਿਆ ਜਾਣ ਲਗ ਪਿਆ ।

**ਸਰਦਾਰ ਬਹਾਦੁਰ ਪਾਰਟੀ, ਅਕਾਲੀ ਪਾਰਟੀ ਤੇ ਸਰਬੱਤ ਖਾਲਸਾ ਕਾਨਫਰੰਸ :**

ਨਾਭਾ ਐਜੀਟੇਸ਼ਨ ਛਡਣ ਸਾਰ ਸਿੱਖ ਪੰਥ ਦੇ ਸਾਹਮਣੇ ਸਭ ਤੋਂ ਵੱਡਾ ਸਵਾਲ ਸੀ ਨਵੇਂ ਬਣੇ ਗੁਰਦੁਆਰਾ ਕਾਨੂੰਨ ਨੂੰ ਪ੍ਰਵਾਨਗੀ ਦੇ ਕੇ ਉਸ ਦੇ ਉਤੇ ਅਮਲੀ ਵਰਤੋਂ ਕਰਨਾ। ਸਰਦਾਰ ਬਹਾਦੁਰ ਪਾਰਟੀ ਗੁਰਦੁਆਰਾ ਕਾਨੂੰਨ ਨੂੰ ਪ੍ਰਵਾਨ ਕਰਨ ਦੇ ਹੱਕ ਵਿਚ ਸੀ ਤੇ ਅਕਾਲੀ ਪਾਰਟੀ ਇਸ ਦੇ ਵਿਰੁੱਧ ਸੀ। ਇਸ ਕਾਰਣ ਬਹੁਤ ਖਿਚੋਤਾਣ ਵਧੀ। ਅਤੇ ਇਕ ਸਰਬ ਸਾਂਝੀ ਸਰਬੱਤ ਖਾਲਸਾ ਕਾਨਫ੍ਰੰਸ ਮਹੀਨਾ ਜੂਨ ਸੰਨ 1926 ਦੇ ਦੂਜੇ ਹਫ਼ਤੇ ਜਲ੍ਹਿਆਂ ਵਾਲਾ ਬਾਗ ਅੰਮ੍ਰਿਤਸਰ ਵਿਖੇ ਕੀਤੀ ਗਈ ' ਬਾਬਾ ਗੁਰਦਿੱਤ ਸਿੰਘ ਜੀ ਕਾਮਾ ਗਾਟਾ ਮਾਰੂ ਇਸ ਕਾਨਫਰੰਸ ਦੇ ਪ੍ਰਧਾਨ ਸਨ। ਇਸ ਕਾਨਫਰੰਸ ਨੇ ਸਰਬ ਸੰਮਤੀ ਨਾਲ ਇਸ ਗੁਰਦੁਆਰਾ ਕਾਨੂੰਨ ਦੇ ਵਿਰੁੱਧ ਮਤਾ ਪਾਸ ਕੀਤਾ, ਫੇਰ ਵੀ ਸਰਦਾਰ ਅਮਰ ਸਿੰਘ ਤੇ ਸਰਦਾਰ ਜਸਵੰਤ ਸਿੰਘ ਝਬਾਲੀਆ ਦੇ ਜ਼ੋਰ ਪਾਉਣ ਉਤੇ ਸ੍ਰੀ ਅਕਾਲ ਤਖਤ ਦੇ ਸਥਾਨ ਪਰ ਗੁਰਮਤਾ ਸੋਧ ਕੇ ਇਸ ਕਾਨੂੰਨ ਨੂੰ ਪ੍ਰਵਾਨਗੀ ਦਿਤੀ ਗਈ, ਜਿਸ ਦੇ ਅੱਗੇ ਅਕਾਲੀ ਪਾਰਟੀ ਨੂੰ ਵੀ ਝੁਕਣਾ ਪਿਆ।

**ਗੁਰਦੁਆਰਾ ਸੈਂਟਰਲ ਬੋਰਡ ਦੀ ਚੋਣ ਤੋਂ ਸ: ਮਹਿਤਾਬ ਸਿੰਘ ਨੂੰ ਹਾਰ :**

ਜਿਸ ਤਰ੍ਹਾਂ ਗੁਰਦੁਆਰਾ ਕਾਨੂੰਨ ਨੂੰ ਪੰਥਕ ਪ੍ਰਵਾਨਗੀ ਮਿਲਣ ਤੋਂ ਉਪਰੰਤ ਸਮੇਂ ਦੀ ਵਾਜਿਬ ਲੋੜ ਦੇ ਮੁਤਾਬਿਕ ਸਿੱਖ ਸਿਆਸਤ ਵਿਚ ਨਵਾਂ ਰੁਖ ਪਲਟਿਆ ਤੇ ਇਸੇ ਸਾਲ (1926) ਮਹੀਨਾ ਜੂਨ ਦੇ ਪਿਛਲੇ ਦਹਾਕੇ ਵਿਚ ਗੁਰਦੁਆਰਾ ਐਕਟ ਦੇ ਮੁਤਾਬਿਕ ਨਵੀਆਂ ਚੋਣਾ ਹੋਈਆਂ ਜਿਸ ਵਿਚ ਅਕਾਲੀ ਪਾਰਟੀ ਦੇ ਮੁਕਾਬਲੇ ਤੇ ਸਰਦਾਰ ਬਹਾਦੁਰ ਪਾਰਟੀ ਨੂੰ ਹਾਰ ਹੋਈ। ਪਹਿਲਾਂ ਸਰਦਾਰ ਬਹਾਦੁਰ ਪਾਰਟੀ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਤੇ ਪੂਰੀ ਤਰ੍ਹਾਂ ਕਾਬਜ਼ ਸੀ। ਇਸ ਨਵੀਂ ਚੋਣ ਨਾਲ ਅਕਾਲੀ ਮੈਂਬਰ ਵਧਣ ਉਤੇ ਇਹ ਪਾਰਟੀ ਪੁਜ਼ੀਸ਼ਨ ਇਸ ਤਰ੍ਹਾਂ ਬਣ ਗਈ :

| | |
|---|---|
| (1) ਸ਼ਰੋਮਣੀ ਗੁ: ਪ੍ਰ: ਕਮੇਟੀ (ਸਰਦਾਰ ਬਹਾਦੁਰ ਪਾਰਟੀ) | 26 ਮੈਂਬਰ |
| (2) ਸ਼ਰੋਮਣੀ ਅਕਾਲੀ ਦਲ | 85 ਮੈਂਬਰ |
| (3) ਪੰਥਕ ਸੁਧਾਰ ਕਮੇਟੀ | 5 ਮੈਂਬਰ |
| (4) ਆਜ਼ਾਦ ਉਮੀਦਵਾਰ | 4 ਮੈਂਬਰ |
| ਕੁਲ ਜੋੜ : | 120 ਮੈਂਬਰ |

ਇਨ੍ਹਾਂ ਮੈਂਬਰਾਂ ਵਿਚ ਸਿੱਖ ਰਿਆਸਤਾਂ—ਨਾਭਾ, ਪਟਿਆਲਾ ਆਦਿ ਦੇ 16 ਮੈਂਬਰ ਤੇ 14 ਨਾਮਜ਼ਦ ਮੈਂਬਰ ਸ਼ਾਮਲ ਹੋਣ ਤੇ ਕੁੱਲ ਮੈਂਬਰਾਂ ਦੀ ਗਿਣਤੀ 150 ਬਣ ਗਈ।

**ਸਰਦਾਰ ਬਹਾਦੁਰ ਮਹਿਤਾਬ ਸਿੰਘ ਦਾ ਅਸਤੀਫਾ :**

ਗੁਰਦੁਆਰਾ ਐਕਟ ਦੇ ਮੁਤਾਬਿਕ ਨਵੀਂ ਚੋਣ ਹੋਣ ਨਾਲ ਜਦ ਸਰਦਾਰ ਮਹਿਤਾਬ ਸਿੰਘ ਦਾ ਧੜਾ ਕਮਜ਼ੋਰ ਹੋ ਗਿਆ ਤਾਂ ਸਰਦਾਰ ਮਹਿਤਾਬ ਸਿੰਘ ਨੇ ਪਹਿਲਾਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਛੱਡ ਦਿਤੀ ਤੇ ਫੇਰ ਉਸ ਦੇ ਨਾਲ ਹੀ ਕਮੇਟੀ ਦੇ ਕਾਨੂੰਨੀ ਮਹਿਕਮੇਂ ਨਾਲੋਂ ਵੀ ਆਪਣਾ ਸੰਬੰਧ ਤੋੜ ਲਿਆ।

ਇਸ ਤਰ੍ਹਾਂ ਇਸ ਅਦਲਾ ਬਦਲੀ ਦਾ ਪਤਾ ਲੱਗਣ ਤੇ ਸਰਦਾਰ ਬਹਾਦਰ ਪਾਰਟੀ ਦੇ ਹੋਰ ਮੈਂਬਰ ਗਿਆਨੀ ਸ਼ੇਰ ਸਿੰਘ ਰਾਵਲਪਿੰਡੀ, ਗਿਆਨੀ ਕਰਤਾਰ ਸਿੰਘ ਲਾਇਲਪੁਰੀ

ਆਦਿ ਵੀ ਕਈ ਤਰੀਕਿਆਂ ਨਾਲ ਲਿਖਤੀ ਮਾਫ਼ੀਆਂ ਮੰਗ ਕੇ ਅਕਾਲੀ ਪਾਰਟੀ ਨਾਲ ਜਾ ਰਲੇ । ਫੇਰ ਇਸ ਤੋਂ ਪਿਛੋਂ ਅਗਲੇ ਮਹੀਨੇ 17 ਜੁਲਾਈ ਨੂੰ ਅਚਾਣਕ ਲਾਹੌਰ ਜੇਹਲ ਵਿਚ ਪ੍ਰਸਿੱਧ ਅਕਾਲੀ ਆਗੂ ਸਰਦਾਰ ਤੇਜਾ ਸਿੰਘ ਸਮੁੰਦਰੀ ਦਾ ਦੇਹਾਂਤ ਹੋਣ ਤੇ ਪੰਥਕ ਹਲਕਿਆਂ ਵਿਚ ਹੋਰ ਵੀ ਜੋਸ਼ ਫੈਲਿਆ, ਤੇ ਇਸ ਦੇ ਨਾਲ ਹੀ ਬਾਬਾ ਖੜਕ ਸਿੰਘ ਜੀ ਲਾਹੌਰ ਜੇਹਲ ਤੋਂ ਬਿਨਾਂ ਸ਼ਰਤ ਰਿਹਾ ਹੋਣ ਤੇ ਅਕਾਲੀ ਪਾਰਟੀ ਕੁਝ ਨਵੀਆਂ ਸੁਧਾਰਕ ਰੀਝਾਂ ਜਾਗਣ ਉਤੇ ਹੋਰ ਵੀ ਬਲਵਾਨ ਬਣ ਗਈ ।

## ਸ਼੍ਰੋਮਣੀ ਕਮੇਟੀ ਦੇ ਪ੍ਰਧਾਨ :

1. ਬਾਬਾ ਖੜਕ ਸਿੰਘ ਜੀ 1926 ਤੋਂ 1930 ਤਕ 11-10-30 ਤਕ ।
2. ਮਾਸਟਰ ਤਾਰਾ ਸਿੰਘ ਜੀ 12-10-1930 ਤੋਂ 16-6-1933 ਤਕ ।
3. ਸ. ਗੋਪਾਲ ਸਿੰਘ ਕੌਮੀ 17-6-33 ਤੋਂ 28-10-33 ਤਕ ।
4. ਸ. ਪਰਤਾਪ ਸਿੰਘ ਸ਼ੰਕਰ 29-10-1933 ਤੋਂ 12-6-1936 ਤਕ ।
5. ਮਾਸਟਰ ਤਾਰਾ ਸਿੰਘ ਜੀ 13-6-1936 ਤੋਂ 18-11-1944 ਤਕ ।
6. ਜਥੇਦਾਰ ਮੋਹਣ ਸਿੰਘ ਜੀ 19-11-1944 ਤੋਂ 17-6-1948 ਤਕ ।
7. ਜਥੇਦਾਰ ਊਧਮ ਸਿੰਘ ਜੀ 28-6-1948 ਤੋਂ 17-3-1950 ਤਕ ।
8. ਜਥੇਦਾਰ ਚੰਨਣ ਸਿੰਘ ਉਕਾੜਾ 18-3-50 ਤੋਂ 25-11-1950 ਤਕ ।
9. ਜਥੇਦਾਰ ਊਧਮ ਸਿੰਘ ਜੀ 26-11-1950 ਤੋਂ 28-6-1950 ਤਕ ।
10. ਮਾਸਟਰ ਨਾਹਰ ਸਿੰਘ ਜੀ 29-6-1952 ਤੋਂ 4-10-1952 ਤਕ ।
11. ਸ. ਪ੍ਰੀਤਮ ਸਿੰਘ ਜੀ ਖੜੰਜ 5-10-1952 ਤੋਂ 17-1-1954 ਤਕ ।
12. ਸ. ਈਸ਼ਰ ਸਿੰਘ ਮਝੈਲ 17-1-1954 ਤੋਂ 6-5-1955 ਤਕ ।
13. ਮਾਸਟਰ ਤਾਰਾ ਸਿੰਘ 7-2-1955 ਤੋਂ 20-5-1955 ਤਕ ।
14. ਬਾਵਾ ਹਰਿਕਿਸ਼ਨ ਸਿੰਘ ਜੀ 21-5-1955 ਤੋਂ 7-7-1955 ਤਕ ।
15. ਸ. ਗਿਆਨ ਸਿੰਘ ਰਾੜੇਵਾਲਾ 8-7-1955 ਤੋਂ 16-10-1955 ਤਕ ।
16. ਮਾਸਟਰ ਤਾਰਾ ਸਿੰਘ ਜੀ 17-10-1955 ਤੋਂ 16-11-1958 ਤਕ ।
17. ਸ. ਪਰੇਮ ਸਿੰਘ ਲਾਲਪੁਰਾ 17-11-1958 ਤੋਂ 6-3-1960 ਤਕ ।
18. ਮਾਸਟਰ ਤਾਰਾ ਸਿੰਘ ਜੀ 7-3-1960 ਤੋ 29-4-1960 ਤਕ ।
19. ਸ. ਅਜੀਤ ਸਿੰਘ ਬਾਲਾ 30-4-1960 ਕੋ 9-3-1961 ਤਕ ।
20. ਮਾਸਟਰ ਤਾਰਾ ਸਿੰਘ ਜੀ 10-3-1961 ਤੋਂ 10-3-1962 ਤਕ ।
21. ਸ. ਕ੍ਰਿਪਾਲ ਸਿੰਘ ਚੱਕ ਸ਼ੇਰੇਵਾਲਾ 11-3-1962 ਤੋਂ 1-10-1962 ਤਕ ।
11. ਸੰਤ ਚੰਨਣ ਸਿੰਘ ਜੀ 2-10-1962 ਤੋਂ 5-1-1973 ਤਕ ।
23. ਸ. ਗੁਰਚਰਨ ਸਿੰਘ 'ਟੌਹੜਾ' 6-1-1973 ਤੋਂ ਅਪ੍ਰੈਲ 1986 ਤਕ ।
24. ਹੁਣ ਸ. ਕਾਬਲ ਸਿੰਘ ਪ੍ਰਧਾਨ ਹਨ ।

# ਸ਼੍ਰੋਮਣੀ ਕਮੇਟੀ ਵਲੋਂ ਪਾਸ ਕੀਤੇ ਗਏ ਕੁਝ ਜ਼ਰੂਰੀ ਮਤੇ

**ਕਮੇਟੀ ਦਾ ਦਫਤਰੀ ਕੰਮ ਪੰਜਾਬੀ ਵਿਚ ਕਰਨ ਬਾਰੇ ਮਤਾ :**

"ਗੁਰਦੁਆਰਾ ਸੈਂਟਰਲ ਬੋਰਡ ਦੀ ਇਹ ਇਕੱਤ੍ਰਤਾ ਪਰਵਾਨ ਕਰਦੀ ਹੈ ਕਿ ਇਸ ਬੋਰਡ ਦੀ ਸਾਰੀ ਕਾਰਵਾਈ ਪੰਜਾਬੀ ਵਿਚ ਕੀਤੀ ਜਾਇਆ ਕਰੇ।"

ਗੁਰਦੁਆਰਾ ਸੈਂਟਰਲ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੀ ਇਹ ਇਕੱਤ੍ਰਤਾ ਪਾਸ ਕਰਦੀ ਹੈ ਕਿ ਬੋਰਡ ਦੀ ਹਰ ਪ੍ਰਕਾਰ ਦੀ ਕਾਰਵਾਈ ਵਿਚ ਦੇਸੀ ਤਾਰੀਖਾਂ ਤੇ ਖਾਲਸਾ ਸੰਮਤ ਵਰਤੋਂ ਵਿਚ ਲਿਆਂਦੇ ਜਾਇਆ ਕਰਨ, ਪਰ ਜੇ ਨਾਲ ਹੀ ਅੰਗਰੇਜ਼ੀ ਤਾਰੀਖ ਵੀ ਵਰਤੀ ਜਾਵੇ ਤਾਂ ਕੋਈ ਇਤਰਾਜ਼ ਨਹੀਂ ਹੋਵੇਗਾ।" 3-10-1926

**ਜ਼ਾਤ-ਪਾਤ ਤੋੜਕ ਗੁਰਮਤਾ :**

"ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਜਨਰਲ ਸਮਾਗਮ ਸਮੂਹ ਸੰਗਤਾਂ ਦੀ ਸੇਵਾ ਵਿਚ ਪ੍ਰਾਰਥਨਾ ਕਰਦਾ ਹੈ ਕਿ ਸਿੱਖਾਂ ਵਿਚ ਜ਼ਾਤ ਪਾਤ ਦੇ ਖਿਆਲ ਨਾਲ ਕਿਸੇ ਵਿਅਕਤੀ ਨੂੰ ਉਚਾ ਜਾਂ ਨੀਵਾਂ ਨਹੀਂ ਮੰਨਿਆ ਜਾਂਦਾ। ਇਸ ਲਈ ਹਰ ਇਕ ਜ਼ਾਤ ਵਿਚੋਂ ਸਜ ਕੇ ਆਏ ਸਿੱਖ ਨਾਲ ਸੰਗਤ ਪੰਗਤ ਦੁਆਰਾ ਅਭੇਦ ਵਰਤਿਆ ਜਾਵੇ। ਖਾਸ ਕਰਕੇ ਜਤਨ ਕੀਤਾ ਜਾਵੇ ਕਿ ਜਿਥੇ ਸਿੱਖਾਂ ਨੂੰ ਖੂਹ ਉਪਰ ਇਸ ਲਈ ਨਹੀਂ ਚੜ੍ਹਨ ਦਿਤਾ ਜਾਂਦਾ, ਕਿ ਉਹ ਕਿਸੇ ਛੋਟੀ ਜ਼ਾਤਿ ਵਿਚੋਂ ਸਿੱਖ ਬਣੇ ਹਨ, ਉਥੇ ਪੂਰੀ ਹਿੰਮਤ ਤੇ ਯੋਗ ਯਤਨ ਕਰਕੇ ਉਨ੍ਹਾਂ ਨੂੰ ਖੂਹਾਂ ਪਰ ਚੜ੍ਹਾਇਆ ਜਾਵੇ, ਕਿਉਂਕਿ ਮੌਜੂਦਾ ਹਾਲਤ ਵਿਚ ਉਨ੍ਹਾਂ ਦੀ ਇਹ ਬੇਇਜ਼ਤੀ ਸਿੱਖ ਧਰਮ ਦੀ ਬੇ-ਅਦਬੀ ਹੈ।" 14-3-1927

**ਸਰਕਾਰੀ ਕਾਗਜ਼ਾਂ ਵਿਚ ਸਿੱਖਾਂ ਦੀ ਜ਼ਾਤ-ਪਾਤ ਨਾ ਲਿਖਣ ਬਾਰੇ ਮਤਾ ਤੇ ਉਸ ਦੀ ਮਨਜ਼ੂਰੀ :**

ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਇਹ ਜਨਰਲ ਇਕੱਤ੍ਰਤਾ ਪੰਜਾਬ ਸਰਕਾਰ ਪਾਸ ਸਿਫਾਰਸ਼ ਕਰਦੀ ਹੈ ਕਿ ਚੂੰਕਿ ਸਿੱਖ ਮਜ਼ਹਬ ਜ਼ਾਤ-ਪਾਤ ਦੀ ਵੰਡ ਦੀ ਆਗਿਆ ਨਹੀਂ ਦਿੰਦਾ, ਇਸ ਵਾਸਤੇ ਸਰਕਾਰੀ ਕਾਗਜ਼ਾਂ ਵਿਚ ਸਿੱਖਾਂ ਦੀ ਕੋਈ ਜ਼ਾਤਿ-ਪਾਤਿ ਨਾ ਲਿਖੀ ਜਾਵੇ।" 15-3-1927

**ਗੁਰਦੁਆਰਿਆਂ ਵਿਚ ਰਹਿਤ-ਮਰਿਯਾਦਾ ਨੀਯਤ ਕਰਨ ਲਈ ਕਮੇਟੀ :**

ਸਰਬ-ਸੰਮਤੀ ਨਾਲ ਪਾਸ ਹੋਇਆ ਕਿ ਕਈਆਂ ਕਾਰਣਾਂ ਕਰਕੇ ਸਿੱਖ ਰਹਿਤ ਮਰਯਾਦਾ ਸੰਬੰਧੀ ਮੱਤ-ਭੇਦ ਪੈਦਾ ਹੋ ਗਏ ਹਨ ਤੇ ਹੁੰਦੇ ਜਾ ਰਹੇ ਹਨ, ਇਸ ਲਈ ਹੇਠ ਲਿਖੇ ਵਿਦਵਾਨਾਂ ਦੀ ਇਕ ਸਬ-ਕਮੇਟੀ ਬਣਾਈ ਜਾਵੇ ਜੋ ਰਹਿਤਨਾਮਿਆਂ ਤੇ ਹੋਰ ਗੁਰਮਤ ਗ੍ਰੰਥਾਂ ਤੇ ਮੁਖੀਆਂ ਦੀ ਰਾਇ ਨਾਲ ਗੁਰਮਤਿ ਦੀ ਰਹੁ-ਰੀਤੀ ਦਾ ਖਰੜਾ ਤਿਆਰ ਕਰਕੇ ਛੇਤੀ ਹੀ ਸ਼੍ਰੋ: ਗੁ: ਪ੍ਰ: ਕਮੇਟੀ ਵਿਚ ਵਿਚਾਰ ਲਈ ਪੇਸ਼ ਕਰੇ—

1. ਪ੍ਰੋ: ਤੇਜਾ ਸਿੰਘ ਜੀ, ਖਾਲਸਾ ਕਾਲਜ, 2. ਪ੍ਰੋ: ਜੋਧ ਸਿੰਘ ਜੀ ਖਾਲਸਾ ਕਾਲਜ, 3. ਗਿਆਨੀ ਠਾਕਰ ਸਿੰਘ ਜੀ, ਅੰਮ੍ਰਿਤਸਰ, 4. ਗਿ: ਸ਼ੇਰ ਸਿੰਘ ਜੀ,

5. ਗਿ: ਸੁੰਦਰ ਸਿੰਘ ਜੀ, ਅੰਮ੍ਰਿਤਸਰ, 8. ਸੰਤ ਸੰਗਤ ਸਿੰਘ ਜੀ ਕਮਾਲੀਆ, 9. ਭਾਈ ਕਾਨ੍ਹ ਸਿੰਘ ਜੀ ਨਾਭਾ, 10. ਸੰਤ ਗੁਲਾਬ ਸਿੰਘ ਜੀ, ਘੋਲੀਆ, ਮੋਗਾ, 11. ਭਾਈ ਲਾਭ ਸਿੰਘ ਜੀ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, 12. ਭਾਈ ਹਜ਼ੂਰਾ ਸਿੰਘ ਜੀ, ਹਜ਼ੂਰ ਸਾਹਿਬ, ਦੱਖਣ, 13. ਪੰਡਿਤ ਬਸੰਤ ਸਿੰਘ ਜੀ ਪਟਿਆਲਾ, 14. ਭਾਈ ਵੀਰ ਸਿੰਘ ਜੀ, ਅੰਮ੍ਰਿਤਸਰ, 15, ਬਾਬੂ ਤੇਜਾ ਸਿੰਘ ਜੀ, ਪੰਚ ਖੰਡ, ਭਸੌੜ, 16, ਗਿਆਨੀ ਹੀਰਾ ਸਿੰਘ ਜੀ 'ਦਰਦ', ਅੰਮ੍ਰਿਤਸਰ, 17. ਭਾਈ ਲਾਲ ਸਿੰਘ ਜੀ, ਕਕਾਰ ਬਹਾਦਰ, ਅੰਮ੍ਰਿਤਸਰ, 18. ਬਾਵਾ ਹਰਿਕਿਸ਼ਨ ਸਿੰਘ ਜੀ, ਗੁਜਰਾਂਵਾਲਾ, 19. ਭਾਈ ਤ੍ਰਿਲੋਚਨ ਸਿੰਘ ਜੀ, ਸੁਰ ਸਿੰਘ, 20. ਗਿਆਨੀ ਹਮੀਰ ਸਿੰਘ ਜੀ, ਅੰਮ੍ਰਿਤਸਰ, 21. ਪੰਡਿਤ ਕਰਤਾਰ ਸਿੰਘ ਜੀ, ਦਾਖਾ, 22.-24. ਬਾਕੀ ਤਿੰਨੇ ਤਖਤਾਂ ਦੇ ਜਥੇਦਾਰ ਸਾਹਿਬਾਨ, 25. ਪ੍ਰੋ. ਗੰਗਾ ਸਿੰਘ ਜੀ, ਫਿਲਾਸਫਰ, 26. ਭਾਈ ਮਯਾ ਸਿੰਘ ਜੀ, ਲਾਹੌਰ, 27, ਸੰਤ ਮਾਨ ਸਿੰਘ ਜੀ ਸ਼ਾਸਤ੍ਰੀ, ਕਨਖਲ (ਹਰਿਦਵਾਰ), 28, ਭਾਈ ਤੇਜਾ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ । 15-3-1927

### ਮਾਸਿਕ ਪੱਤ੍ਰ 'ਗੁਰਦੁਆਰਾ ਗਜ਼ਟ' ਦਾ ਪ੍ਰਾਰੰਭ ਤੇ ਇਸ ਬਾਰੇ ਗੁਰਮਤਾ

"ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਇਹ ਆਮ ਇਜਲਾਸ ਪਾਸ ਕਰਦਾ ਹੈ ਕਿ ਸ਼੍ਰੋਮਣੀ ਗੁ: ਪ੍ਰ: ਕਮੇਟੀ, ਲੋਕਲ ਗੁਰਦੁਆਰਾ ਕਮੇਟੀਆਂ ਅਤੇ ਗੁਰਦੁਆਰਿਆਂ ਸੰਬੰਧੀ ਜ਼ਰੂਰੀ ਤੇ ਠੀਕ ਠਾਕ ਹਾਲਾਤ ਦੱਸਣ ਲਈ ਇਕ ਮਾਸਿਕ ਪੱਤਰ ਪ੍ਰਕਾਸ਼ਿਤ ਕੀਤਾ ਜਾਇਆ ਕਰੇ ਤੇ ਇਸ ਪੱਤਰ ਦਾ ਨਾਮ "ਗੁਰਦੁਆਰਾ ਗਜ਼ਟ" ਰੱਖਿਆ ਜਾਵੇ। ਇਸ ਪੱਤ੍ਰ ਰਾਹੀਂ ਸਰਕਾਰੀ ਗਜ਼ਟ ਵਾਂਗ ਗੁਰਦੁਆਰਿਆਂ ਸੰਬੰਧੀ ਇਤਲਾਹ ਦਿਤੀ ਜਾਇਆ ਕਰੇ। ਇਹ ਗੁਰਦੁਆਰਾ ਗਜ਼ਟ ਚਲਾਉਣ ਵਾਸਤੇ ਚੰਦੇ ਆਦਿ ਬਾਕੀ ਰਹਿੰਦੀਆਂ ਗਲਾਂ ਦਾ ਫੈਸਲਾ ਅੰਤ੍ਰਿੰਗ ਕਮੇਟੀ ਕਰੇ।" 8-10-1927

### ਸ਼ਰੋਮਣੀ ਕਮੇਟੀ ਤੇ ਲੋਕਲ ਕਮੇਟੀਆਂ ਦੇ ਮੈਂਬਰਾਂ ਦੇ ਪ੍ਰਣ-ਪੱਤ੍ਰ

**(1) ਕੇਸਾਂ ਧਾਰੀਆਂ ਲਈ :**

"ਮੈਂ ਅੰਮ੍ਰਿਤਧਾਰੀ ਸਿੱਖ ਹਾਂ ਅਤੇ ਰਹਿਤ-ਨਿਤਨੇਮ ਤੇ ਗੁਰ-ਮਰਯਾਦਾ ਦਾ ਪਾਬੰਦ ਹਾਂ।"

**(2) ਸਹਿਜਧਾਰੀਆਂ ਲਈ :**

"ਮੈਂ ਦਸਾਂ ਸਤਿਗੁਰੂਆਂ ਨੂੰ ਆਪਣਾ ਸਤਿਗੁਰੂ ਅਤੇ ਉਨ੍ਹਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਇਸ਼ਟ ਮੰਨਦਾ ਹਾਂ, ਹੋਰ ਕਿਸੇ ਨੂੰ ਆਪਣਾ ਇਸ਼ਟ ਨਹੀਂ ਸਮਝਦਾ। ਮੈਂ ਤਮਾਕੂ, ਕੁੱਠਾ, ਪਰ-ਇਸਤ੍ਰੀ ਤੋਂ ਬਚਿਆ ਹੋਇਆ ਹਾਂ। ਨਿਤਨੇਮ ਅਤੇ ਗੁਰ-ਮਰਯਾਦਾ ਦਾ ਪਾਬੰਦ ਹਾਂ। ਮੈਂ ਪਤਿਤ ਨਹੀਂ ਹਾਂ। 28-10-1928

### ਕੌਮੀ ਝੰਡੇ ਬਾਰੇ ਸ਼੍ਰੋਮਣੀ ਅਕਾਲੀ ਦਲ ਦਾ ਐਲਾਨ

ਸ਼੍ਰੋਮਣੀ ਅਕਾਲੀ ਦਲ ਇਹ ਗੱਲ ਫੇਰ ਪ੍ਰਗਟ ਕਰ ਦੇਣਾ ਚਾਹੁੰਦਾ ਹੈ ਕਿ ਸਰਬ ਹਿੰਦ ਕੌਮੀ ਕਾਂਗਰਸ ਨੇ ਆਪਣੇ ਵਿਚਾਰ ਅਨੁਸਾਰ ਅਜੇ ਤਕ ਕੌਮੀ ਝੰਡੇ ਵਿਚ ਖਾਲਸੇ ਦਾ ਰੰਗ ਸ਼ਾਮਲ ਨਹੀਂ ਕੀਤਾ। ਇਸ ਪੁਰ ਖਾਲਸ਼ਾ ਪੰਥ ਵਿਚ ਡਾਢਾ ਰੋਸ ਹੈ, ਪਰ

ਮੁਲਕ ਵਿਚ ਆਜ਼ਾਦੀ ਦੀ ਜੰਗ ਜਾਰੀ ਹੈ ਅਤੇ ਖਾਲਸਾ ਪੰਥ ਇਸ ਦੇਸ਼-ਸੇਵਾ ਦੇ ਮੈਦਾਨ ਵਿਚ ਭੀ ਕਿਸੇ ਹੋਰ ਕੌਮ ਨਾਲੋਂ ਪਿਛੇ ਨਹੀਂ ਰਹਿਣਾ ਚਾਹੁੰਦਾ। ਇਸ ਲਈ ਇਹ ਐਲਾਨ ਕੀਤਾ ਜਾਂਦਾ ਹੈ ਕਿ ਸਿੱਖ ਸਜਣ ਜਿਥੇ ਵੀ ਮੁਲਕੀ ਸੇਵਾ ਦਾ ਕੰਮ ਕਰਨ ਉਥੇ ਹੀ ਖਾਲਸਈ ਝੰਡੇ ਹੇਠ ਕਰਨ ਤੇ ਕੇਵਲ ਕਾਂਗਰਸ ਦੇ ਝੰਡੇ ਹੇਠ ਨਾ ਕਰਨ।

## ਧਰਮ ਪਰਚਾਰ ਕਮੇਟੀ ਦਾ ਮੁੱਢ

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਅੰਤ੍ਰਿੰਗ ਕਮੇਟੀ ਨੂੰ ਇਹ ਆਗਿਆ ਕਰਦਾ ਹੈ ਕਿ ਹੋਰ ਜਨਰਲ ਮੈਂਬਰਾਂ ਤੇ ਪੰਥਕ ਮੁਖੀਆਂ ਦੀ ਯੋਗ ਸਲਾਹ ਲੈ ਕੇ ਉਹ ਇਕ ਮਹੀਨੇ ਦੇ ਅੰਦਰ ਇਕ ਤਕੜੀ ਜਬਰਦਸਤ ਧਰਮ ਪ੍ਰਚਾਰ ਕਮੇਟੀ ਬਣਾਵੇ ਜੋ ਕਿ ਪੂਰੇ ਜ਼ੋਰ ਨਾਲ ਸਿੱਖ ਧਰਮ ਦਾ ਪ੍ਰਚਾਰ ਕਰੇ।" 28-2-31

## ਤਸਵੀਰਾਂ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਜਨਰਲ ਇਜਲਾਸ ਵਿਚ ਇਹ ਸਵਾਲ ਪੇਸ਼ ਹੋਇਆ ਕਿ ਭਾਈ ਜਵਾਹਰ ਸਿੰਘ ਪੁਸਤਕਾਂ ਵਾਲੇ (ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ) ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਅਜਿਹੀ ਬੀੜ ਤਿਆਰ ਕੀਤੀ ਹੈ ਜਿਸ ਵਿਚ ਗੁਰੂ ਸਾਹਿਬਾਨ ਅਤੇ ਭਗਤਾਂ ਦੀਆਂ ਤਸਵੀਰਾਂ ਲਾਈਆਂ ਗਈਆਂ ਹਨ। ਪ੍ਰਵਾਨ ਹੋਇਆ ਕਿ ਇਹ ਮਾਮਲਾ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਸਥਾਨ ਪਰ ਪੰਜਾਂ ਪਿਆਰਿਆਂ ਦੇ ਸਪੁਰਦ ਕੀਤਾ ਜਾਵੇ। 1-3-1932

## ਅਕਾਲ ਤਖਤ ਦੀ ਜਥੇਦਾਰੀ ਬਾਰੇ ਗੁਰਮਤਾ

"ਪ੍ਰਵਾਨ ਹੋਇਆ ਕਿ ਜਦ ਕਦੇ ਵੀ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਮੁਕਰਰ ਕਰਨ ਦਾ ਸਵਾਲ ਪੇਸ਼ ਹੋਵੇ ਤਾਂ ਆਚਰਣ ਅਤੇ ਯੋਗਤਾ ਨੂੰ ਮੁਖ ਰਖਦਿਆਂ ਹੋਇਆਂ ਜੇ ਤਨਖਾਹ ਬਿਨਾ ਚੰਗਾ ਕੰਮ ਕਰਨ ਵਾਲਾ ਯੋਗ ਸਜਣ ਮਿਲ ਸਕੇ ਤਾਂ ਬਿਹਤਰ, ਵਰਨਾ ਤਨਖਾਹਦਾਰ ਸੇਵਕ ਰੱਖ ਲਿਆ ਜਾਇਆ ਕਰੇ। ਵਿਸ਼ੇਸ਼ਤਾ ਯੋਗਤਾ ਦੇ ਨਾਲ ਹੀ ਖਾਸ ਤੌਰ ਤੇ ਇਹ ਹੋਵੇ ਕਿ ਉਹ ਹਰ ਪਹਿਲੂ ਤੋਂ ਨਿਰਪੱਖ ਰਹਿ ਕੇ ਸੇਵਾ ਕਰਨ ਵਾਲਾ ਹੋਵੇ।"

## ਕਮਿਊਨਲ ਅਵਾਰਡ ਦੀ ਵਿਰੋਧਤਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਪਹਿਲੀ ਜਨਰਲ ਇਕਤ੍ਰਤਾ ਇਸ ਬਾਰੇ ਫੈਜ਼ਲਾ ਕਰਦੀ ਹੈ ਕਿ ਅਜਿਹਾ ਕੋਈ ਵੀ ਸੰਵਿਧਾਨ ਜਿਹੜਾ ਕਿ ਫਿਰਕੇਦਾਰੀ ਪਰ ਅਧਾਰਿਤ ਹੋਵੇ, ਸਿੱਖ ਕੌਮ ਪ੍ਰਵਾਨ ਨਹੀਂ ਕਰੇਗੀ ਤੇ ਇਹ ਕਮੇਟੀ ਇਸ ਬਾਰੇ ਦ੍ਰਿੜ੍ਹ ਨਿਸਚੇ ਨਾਲ ਦੁਹਰਾਉਂਦੀ ਹੈ ਕਿ ਸਿੱਖ ਪੰਥ ਕਿਸੇ ਅਜਿਹੀ ਰਾਜ ਬਣਤਰ ਅਗੇ, ਜੋ ਫਿਰਕੇਦਾਰੀ ਢੇ ਬਿਨਾ ਪੂਰ ਹੋਵੇ ਸਿਰ ਨਹੀਂ ਝੁਕਾਵੇਗੀ। 17-6-33

## ਕੂਕਿਆਂ ਵਲੋਂ ਛਾਪੇ ਇਕ ਟਰੈਕਟ ਦੀ ਜ਼ਬਤੀ ਦਾ ਮਤਾ

"ਭਾਈ ਗੰਗਾ ਸਿੰਘ ਜੀ ਪਹਿਰਾ ਪਿੰਡ ਛੱਜਲ ਵੱਢੀ ਜ਼ਿਲਾ ਅੰਮ੍ਰਿਤਸਰ, ਸੇਵਕ ਗੁਰਦੁਆਰਾ ਰਵਾਲਸਰ ਨੇ 'ਗੁਰੂ ਗ੍ਰੰਥ ਸਾਹਿਬ ਪਾਤਸ਼ਾਹੀ ੧੦-੧੧ ਕਲਗੀਧਰ ਦਾ 'ਜ਼ਹੂਰ' ਨਾਮੀ ਟਰੈਕਟ ਵਿਚ ਜੋ ਝੂਠੀ ਤੇ ਬੇ-ਬੁਨਿਆਦ ਤਹਿਰੀਰ ਸ਼ਿਮਲਾ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ ਵਿਚ ਛਪਵਾ ਕੇ ਆਮ ਸਿੱਖਾਂ ਵਿਚ ਵੰਡੀ ਹੈ, ਉਸ ਨਾਲ ਸਿੱਖਾਂ ਦੇ ਦਿਲਾਂ

ਤੇ ਡਾਢੀ ਸੱਟ ਵੱਜੀ ਹੈ ਤੇ ਉਸ ਦੇ ਕਾਰਨ ਆਮ ਜਨਤਾ ਵਿਚ ਬੇਚੈਨੀ ਤੇ ਘਬਰਾਹਟ ਪੈਦਾ ਹੋ ਗਈ ਹੈ। ਇਸ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਜ ਦਾ ਜਨਰਲ ਸਮਾਗਮ ਸਰਕਾਰ ਪੰਜਾਬ ਦਾ ਧਿਆਨ ਇਸ ਟਰੈਕਟ ਦੀ ਬੇਚੈਨੀ ਤੇ ਘਬਰਾਹਟ ਕਰਨ ਵਾਲੀ ਤਹਿਰੀਰ ਵਲ ਦਿਵਾਉਂਦਾ ਹੋਇਆ ਦਰਖਾਸਤ ਕਰਦਾ ਹੈ ਕਿ ਛੇਤੀ ਤੋਂ ਛੇਤੀ ਇਸ ਟਰੈਕਟ ਦੀ ਜ਼ਬਤੀ ਦਾ ਐਲਾਨ ਕੀਤਾ ਜਾਵੇ ਅਤੇ ਨਾਲ ਹੀ ਭਾਈ ਗੰਗਾ ਸਿੰਘ ਤੇ ਉਸ ਦੇ ਸਾਥੀਆਂ ਨੂੰ, ਜਿਨ੍ਹਾਂ ਨੇ ਇਹ ਤਹਿਰੀਰ ਛਪਵਾ ਕੇ ਵੰਡਣ ਵਿਚ ਸਹਾਇਤਾ ਕੀਤੀ ਹੈ, ਯੋਗ ਸਜ਼ਾਵਾਂ ਦੇ ਕੇ ਇਸ ਦੇ ਕਾਰਣ ਆਮ ਸਿੱਖ ਜਨਤਾ ਵਿਚ ਵਧ ਰਹੀ ਬੇਚੈਨੀ ਤੇ ਘਬਰਾਹਟ ਨੂੰ ਦੂਰ ਕੀਤਾ ਜਾਵੇ। 17-6-33

## ਡਿਕਟੇਟਰੀ ਵਿਰੁਧ ਮਤਾ

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਸ ਇਕਤ੍ਰਤਾ ਦੇ ਖਿਆਲ ਵਿਚ ਕਿਸੇ ਇਕ ਆਦਮੀ ਨੂੰ ਸਮੁੱਚੇ ਪੰਥ ਦਾ ਡਿਕਟੇਟਰ ਮੰਨਣਾ ਗੁਰਮਤਿ ਦੇ ਅਸੂਲਾਂ, ਪੰਥਕ ਰਵਾਇਤਾਂ ਤੇ ਪੰਚਾਇਤੀ ਰਿਵਾਜਾਂ ਦੇ ਖਿਲਾਫ ਹੈ ਤੇ ਅਜਿਹਾ ਕਰਨਾ ਜਿਸ ਤਰ੍ਹਾਂ ਕਿ ਕੁਝ ਇਕ ਸੱਜਨ ਸ. ਖੜਗ ਸਿੰਘ ਜੀ ਸਬੰਧੀ ਡਿਕਟੇਟਰ ਹੋਣ ਦਾ ਐਲਾਨ ਕਰ ਰਹੇ ਹਨ, ਸਿੱਖੀ ਦੀ ਸ਼ਾਨ ਦੇ ਵਿਰੁਧ ਹੈ।" 10-3-1934

## ਸਰਕਾਰ ਬੰਬਈ ਉਤੇ ਕ੍ਰਿਪਾਨ ਦੀ ਪਾਬੰਦੀ ਬਾਰੇ ਰੋਸ

(ੳ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਸਮਾਗਮ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਬੀ. ਏ. ਅਤੇ ਹੋਰ ਸਿੰਘਾਂ ਦੀਆਂ ਕ੍ਰਿਪਾਨ ਸਬੰਧੀ ਬੰਬਈ ਸੂਬੇ ਵਿਚ ਹੋਈਆਂ ਗ੍ਰਿਫਤਾਰੀਆਂ ਅਤੇ ਸਜ਼ਾਵਾਂ ਨੂੰ ਸਿੱਖ ਧਰਮ ਵਿਚ ਸਿਧਾ ਦਖਲ ਸਮਝਦਾ ਹੋਇਆ ਸਰਕਾਰ ਬੰਬਈ ਦੀ ਇਸ ਕਾਰਵਾਈ ਪਰ ਨਾਰਾਜ਼ਗੀ ਪ੍ਰਗਟ ਕਰਦਾ ਹੈ ਅਤੇ ਸਰਕਾਰ ਹਿੰਦ ਪਾਸੋਂ ਜ਼ੋਰਦਾਰ ਮੰਗ ਕਰਦਾ ਹੈ ਕਿ ਅਗੇ ਨੂੰ ਹਰ ਇਕ ਥਾਂ ਕ੍ਰਿਪਾਨ ਰੱਖਣ ਵਾਸਤੇ ਹਰ ਇਕ ਸਿੱਖ ਨੂੰ ਪੂਰਨ ਆਜ਼ਾਦੀ ਹੋਣੀ ਚਾਹੀਦੀ ਹੈ ਅਤੇ ਕ੍ਰਿਪਾਨ ਦੇ ਅਰਥ ਉਹੀ ਸਮਝਣੇ ਚਾਹੀਦੇ ਹਨ ਜੋ ਪੰਜਾਬ ਦੀ ਹਾਈਕੋਰਟ ਨੇ ਕੀਤੇ ਹਨ।

(ਅ) "ਸ੍ਰੀਮਾਨ ਮਾਸਟਰ ਮੋਤਾ ਸਿੰਘ ਜੀ ਵਾਸਤੇ ਕੈਨੇਡਾ ਵਿਚੋਂ ਆਈ ਕ੍ਰਿਪਾਨ ਜੋ ਬੰਬਈ ਸਰਕਾਰ ਵਲੋਂ ਜ਼ਬਤ ਕੀਤੀ ਗਈ ਹੈ, ਅੱਜ ਦੇ ਜਨਰਲ ਇਜਲਾਸ ਦੀ ਰਾਇ ਵਿਚ ਸਰਕਾਰ ਬੰਬਈ ਦੀ ਇਹ ਕਾਰਵਾਈ ਸਿੱਖ ਧਰਮ ਵਿਚ ਸਿਧਾ ਦਖਲ ਹੈ, ਇਸ ਵਾਸਤੇ ਸਰਕਾਰ ਬੰਬਈ ਪਾਸੋਂ ਮੰਗ ਕੀਤੀ ਜਾਂਦੀ ਹੈ ਕਿ ਕ੍ਰਿਪਾਨ, ਮਾਸਟਰ ਸਾਹਿਬ ਨੂੰ ਵਾਪਸ ਕੀਤੀ ਜਾਵੇ ਅਤੇ ਅੱਗੇ ਨੂੰ ਸਥਾਨਕ ਅਫਸਰਾਂ ਨੂੰ ਹਦਾਇਤ ਕੀਤੀ ਜਾਵੇ ਕਿ ਅਜਿਹੀਆਂ ਕਾਰਵਾਈਆਂ ਨਾ ਕੀਤਾ ਕਰਨ।" 20-10-1934

## ਅਫੀਮ ਖਾਣ ਤੇ ਭੰਗ ਪੀਣ ਤੇ ਭੁੱਲ ਦੀ ਖਿਮਾਂ

ਸ. ਸੋਹਨ ਸਿੰਘ ਜੀ ਖਡੂਰ ਸਾਹਿਬ ਨੇ ਖੜੇ ਹੋ ਕੇ ਕਿਹਾ ਕਿ ਮੈਥੋਂ ਜ਼ੁਕਾਮ ਲਗਣ ਦੇ ਕਾਰਣ ਥੋੜੀ ਜਿਹੀ ਅਫੀਮ ਖਾਧੀ ਗਈ ਸੀ ਅਰ ਥੋੜੀ ਜਿਹੀ ਭੰਗ ਵੀ ਪੀਤੀ ਗਈ ਸੀ ਅਤੇ ਚੂੰਕਿ ਮੈਂ ਨਸ਼ੇ ਨਾ ਖਾਣ-ਪੀਣ ਬਾਰੇ ਪ੍ਰਣ-ਪੱਤ੍ਰ ਭਰਿਆ ਹੋਇਆ ਹੈ, ਇਸ ਲਈ ਯੋਗ ਹੁਕਮ ਕੀਤਾ ਜਾਵੇ।

ਜਥੇਦਾਰ ਤੇਜਾ ਸਿੰਘ ਜੀ ਨੇ ਕਿਹਾ ਕਿ ਇਨ੍ਹਾਂ ਨੂੰ ਪੰਜ ਪਿਆਰਿਆਂ ਦੇ ਪੇਸ਼ ਕੀਤਾ ਜਾਣਾ ਚਾਹੀਦਾ ਹੈ। 3-3-1935

**ਸ੍ਰੀ ਅਕਾਲ ਤਖਤ ਦਾ ਸੁਧਾਰਕ ਹੁਕਮਨਾਮਾ**

"ਸਰਬੱਤ ਖਾਲਸਾ ਅਤੇ ਗੁਰਦੁਆਰਿਆਂ ਦੇ ਸੇਵਾਦਾਰਾਂ ਪ੍ਰਤੀ ਸ੍ਰੀ ਅਕਾਲ ਤਖਤ ਸਾਹਿਬ ਦਾ ਹੁਕਮ ਹੈ ਜੋ ਅੰਮ੍ਰਿਤਧਾਰੀ ਪ੍ਰਾਨੀ ਮਾਤ੍ਰ ਨਾਲ ਸੰਗਤ ਪੰਗਤ ਵਿਚ ਇਕੋ ਜਿਹਾ ਵਿਹਾਰ ਕਰਨਾ, ਪਿਛਲੀ ਜ਼ਾਤ ਪਾਤ ਨਹੀਂ ਪੁੱਛਣੀ, ਭਰਮ ਨਹੀਂ ਕਰਨਾ, ਇਹੋ ਹੀ ਗੁਰੂ ਜੀ ਦੀ ਆਗਿਆ ਹੈ। ਜੋ ਸਿਰ ਨਿਵਾਏਗਾ ਗੁਰੂ ਜੀ ਉਸ ਦੀ ਬਹੁੜੀ ਕਰਨਗੇ।"

13-6-1936

**ਫੌਜੀ ਸਿੱਖਾਂ ਲਈ ਲੋਹ-ਟੋਪ ਪਹਿਨਣ ਵਿਰੁੱਧ ਮਤਾ :**

ਹਿੰਦੁਸਤਾਨੀ ਫੌਜੀ ਲਈ ਤਜਵੀਜ਼ ਕੀਤੀ ਸਟੀਲ ਹੈਮਲਟ ਜੋ ਅੰਗਰੇਜ਼ੀ ਟੋਪੀ ਵਰਗੀ ਹੈ, ਸਿੱਖ ਰਹਿਤ ਮਰਯਾਦਾ ਤੇ ਜਜ਼ਬਾਤ ਨੂੰ ਨਜ਼ਰ ਅੰਦਾਜ਼ ਕਰਦੀ ਹੈ, ਇਸ ਲਈ ਇਸ ਦੇ ਪਹਿਨਣ ਦੀ ਵਿਰੋਧਤਾ ਕੀਤੀ ਜਾਂਦੀ ਹੈ। 3-4-1940

**ਸਿੱਖ ਮਹਾਰਾਜਿਆਂ ਦਾ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਕਰਾਰ ਦਿਤਾ ਜਾਵੇ :**

"ਪ੍ਰਵਾਨ ਹੋਇਆ ਕਿ ਸਾਰੇ ਸਿੱਖ ਰਿਆਸਤਾਂ ਦੇ ਮਹਾਰਾਜੇ ਅੰਮ੍ਰਿਤਧਾਰੀ ਸਿੱਖ ਹੋਣੇ ਚਾਹੀਦੇ ਹਨ ਤੇ ਕੋਈ ਪਤਿਤ ਸਿੱਖ ਰਿਆਸਤ ਦੀ ਗੱਦੀ ਤੇ ਨਹੀਂ ਹੋਣਾ ਚਾਹੀਦਾ, ਇਸ ਲਈ ਇਹ ਇਕਤ੍ਰਤਾ ਪੰਥ ਪਾਸ ਅਪੀਲ ਕਰਦੀ ਹੈ ਕਿ ਇਸ ਆਵਾਜ਼ ਨੂੰ ਜਾਰੀ ਰੱਖਿਆ ਜਾਵੇ। ਨਾਲ ਹੀ ਇਹ ਇਕਤ੍ਰਤਾ ਅੰਤ੍ਰਿੰਗ ਕਮੇਟੀ ਨੂੰ ਇਸ ਸਿਲਸਿਲੇ ਵਿਚ ਮੁਨਾਸਿਬ ਕਾਰਵਾਈ ਕਰਨ ਦਾ ਅਧਿਕਾਰ ਦੇਂਦੀ ਹੈ। 30-11-1940

**ਨਾਮਧਾਰੀਆਂ ਦੇ ਪੱਤ੍ਰਾਂ ਪਾਠ ਵਿਰੁੱਧ ਮਤਾ :**

"ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਅੱਜ ਦੇ ਸਮਾਗਮ ਦੀ ਇਹ ਰਾਇ ਹੈ ਕਿ ਸ੍ਰੀ ਗੁਰੂ ਗ੍ਰੰਥ ਸ਼ਾਹਿਬ ਜੀ ਦਾ ਪਾਠ ਇਕੱਲੇ ਇਕੱਲੇ ਪੱਤ੍ਰਿਆਂ ਤੋਂ ਪਾਠ ਕਰਨਾ, ਪਾਠ ਦੀਆਂ ਪ੍ਰਚਲਿਤ ਮਰਯਾਦਾਂ ਦੇ ਉਲਟ ਹੈ ਤੇ ਇਸ ਤਰੀਕੇ ਨਾਲ ਪਾਠ ਕੀਤਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਬੇਅਦਬੀ ਹੁੰਦੀ ਹੈ, ਇਸ ਲਈ ਇਸ ਤਰੀਕੇ ਦੇ ਬੰਦ ਕਰਨ ਲਈ ਸ਼੍ਰੋਮਣੀ ਕਮੇਟੀ ਵਲੋਂ ਜੋ ਕਾਰਵਾਈ ਕੀਤੀ ਗਈ ਹੈ, ਉਸ ਦੀ ਇਹ ਇਜਲਾਸ ਪ੍ਰੋੜ੍ਹਤਾ ਕਰਦਾ ਹੈ। 26-10-1941

**ਪੁਲਿਸ ਵਿਚ ਸਿੱਖਾਂ ਦੀ ਦਸਤਾਰ ਦਾ ਮਾਣ ਰੱਖਣ ਬਾਰੇ ਮਤਾ :**

ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਸਮਾਗਮ ਮਹਿਕਮਾ ਪੁਲੀਸ ਦੇ ਜ਼ਿੰਮੇਵਾਰਾਂ ਦਾ ਧਿਆਨ ਇਸ ਗੱਲ ਵਲ ਦਿਵਾਉਂਦਾ ਹੈ ਕਿ ਕਿਸੇ ਸਿੰਘ ਦੀ ਦਸਤਾਰ ਲਾਹੁਣੀ, ਜਿਹਾ ਕਿ ਪੰਜਾਬ ਦੀਆਂ ਹਵਾਲਾਤਾਂ ਵਿਚ ਕੀਤਾ ਜਾਂਦਾ ਹੈ, ਸਿੱਖਾਂ ਦੀ ਧਾਰਮਿਕ ਹੱਤਕ ਹੈ ਤੇ ਇਸ ਲਈ ਇਹ ਸਮਾਗਮ ਮੰਗ ਕਰਦਾ ਹੈ ਕਿ ਹਵਾਲਾਤਾਂ ਵਿਚੋਂ ਇਹ ਤਰੀਕਾ ਬੰਦ ਕੀਤਾ ਜਾਵੇ।

**ਪੁਲਿਸ ਵਿਚ ਸਿੱਖੀ ਰਹਿਤ ਬਾਰੇ ਮਤਾ :**

ਫੇਰ ਸਰਬ ਸੰਮਤੀ ਨਾਲ ਪ੍ਰਵਾਣ ਹੋਇਆ ਕਿ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਇਹ

ਜਨਰਲ ਸਮਾਗਮ ਪੰਜਾਬ ਸਰਕਾਰ ਪਾਸੋਂ ਇਹ ਮੰਗ ਕਰਦਾ ਹੈ ਕਿ ਮਹਿਕਮਾ ਪੁਲਿਸ ਵਿਚ ਭਰਤੀ ਹੋਏ ਸਿੱਖ ਨੌਜਵਾਨਾਂ ਨੂੰ ਵੀ ਸਿੱਖ ਰੂਲਜ਼ ਆਫ਼ ਕੰਡਕਟ (ਸਿੱਖੀ ਰਹਿਤ ਬਹਿਤ) ਉਸੇ ਤਰ੍ਹਾਂ ਔਬਜ਼ਰਵ ਕਰਾਈ ਜਾਵੇ ਜਿਸ ਤਰ੍ਹਾਂ ਮਹਿਕਮਾ ਫੌਜ ਵਿਚ ਭਰਤੀ ਸਿੱਖਾਂ ਨੂੰ ਕਰਵਾਈ ਜਾਂਦੀ ਹੈ। ਇਸ ਤਰ੍ਹਾਂ ਕਰਨ ਨਾਲ ਉਹ ਚੰਗੇ ਪੁਲਿਸ ਮੈਨ ਵੀ ਸਾਬਤ ਹੋਣਗੇ ਤੇ ਸਿੱਖ ਨੁਕਤਾ ਨਿਗਾਹ ਅਨੁਸਾਰ ਉਨ੍ਹਾਂ ਤੇ ਕੋਈ ਧਾਰਮਿਕ ਇਤਰਾਜ਼ ਵੀ ਨਹੀਂ ਹੋਵੇਗਾ। 26-10-41

**ਬੇਮੁਖਾਂ ਨੂੰ ਗੁਰੂ ਪੰਥ ਤੋਂ ਪਰੇ ਰੱਖਣ ਦਾ ਮਤਾ :**

ਪ੍ਰਵਾਨ ਹੋਇਆ ਕਿ ਸਿੱਖ ਧਰਮ ਅਨੁਸਾਰ ਜੋ ਪ੍ਰਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਉਪਰੰਤ ਗੁਰਗੱਦੀ ਪਰ ਬਿਰਾਜਮਾਨ ਜੁਗੋ ਜੁਗ ਅਟੱਲ ਗੁਰੂ ਨਹੀਂ ਮੰਨਦਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਤਕ ਦਸਾਂ ਸਤਿਗੁਰਾਂ ਦੀ ਤੁਲਤਾ ਕਿਸੇ ਹੋਰ ਪ੍ਰਾਣੀ ਨੂੰ ਦੇਂਦਾ ਹੈ, ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਦੇਹਧਾਰੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਗੁਰਗੱਦੀ ਪਰ ਬਿਰਾਜਮਾਨ ਸਮਝਦਾ ਹੈ, ਤੇ ਜੋ ਪ੍ਰਾਣੀ ਗੁਰਬਾਣੀ ਵਿਚ ਵਾਧਾ ਘਾਟਾ ਕਰਦਾ ਜਾਂ ਜਾਣ ਬੁਝ ਕੇ ਵਾਧੇ ਘਾਟੇ ਨਾਲ ਬਾਣੀ ਪੜ੍ਹਦਾ ਹੈ ਜਾਂ ਜੋ ਪ੍ਰਾਣੀ ਅਰਦਾਸ ਵਿਚ "ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ" ਦੀ ਥਾਂ ਕਿਸੇ ਦੇਹਧਾਰੀ ਦਾ ਨਾਮ ਲੈ ਕੇ ਬਾਣੀ ਭੰਗ ਕਰਦਾ ਹੈ, ਜਾਂ ਜੋ ਦਸਾਂ ਸਤਿਗੁਰਾਂ ਦੇ ਤੁੱਲ ਸਮਝ ਕੇ ਜਾਂ ਆਖ ਕੇ ਕਿਸੇ ਹੋਰ ਦੇਹਧਾਰੀ ਵਿਅਕਤੀ ਅਥਵਾ ਵਿਅਕਤੀਆਂ ਦੇ ਨਾਮ ਦੀ ਅਰਦਾਸ ਕਰਦਾ ਹੈ ਅਤੇ ਜੋ ਪ੍ਰਾਣੀ ਖਾਲਸੇ ਦੀ ਰਹਿਤ ਵਿਚੋਂ ਪਵਿਤ੍ਰ ਕ੍ਰਿਪਾਨ ਨੂੰ ਖਾਰਿਜ ਕਰਨ ਦਾ ਐਲਾਨ ਕਰਦਾ ਜਾਂ ਖਾਰਿਜ ਸਮਝਦਾ ਹੈ ਤੇ ਅੰਮ੍ਰਿਤ ਦੀ ਮਰਯਾਦਾ ਭੰਗ ਕਰਦਾ ਹੈ. ਉਹ ਪ੍ਰਾਣੀ ਸਿੱਖ ਨਹੀਂ ਹੈ। ਉਹ ਖਾਲਸੇ ਦੇ ਗੁਰਦੁਆਰਿਆਂ ਤੇ ਤਖਤ ਸਾਹਿਬ ਦੀ ਸੇਵਾਦਾਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਯਾ ਕਿਸੇ ਲੋਕਲ ਗੁਰਦੁਆਰਾ ਕਮੇਟੀ ਦਾ ਮੈਂਬਰ ਨਹੀਂ ਹੋਣਾ ਚਾਹੀਦਾ ਤੇ ਨਾ ਹੀ ਉਸ ਦੀ ਕਿਸੇ ਤਖਤ ਸ਼ਾਹਿਬ ਯਾ ਗੁਰਦੁਆਰਾ ਸਾਹਿਬ ਵਿਚ ਅਰਦਾਸ ਹੋਣੀ ਚਾਹੀਦੀ ਹੈ।" 7-3-1942

**ਗੁਰਬਾਣੀ ਦੇ ਕੀਰਤਨ ਸਮੇਂ ਬਾਹਰਲੀਆਂ ਧਾਰਨਾਂ ਲਾਉਣ ਦੀ ਮਨਾਹੀ :**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੱਜ ਦੀ ਜਨਰਲ ਇਕੱਤ੍ਰਤਾ ਸਾਰੇ ਪੰਜਾਬ ਵਿਚ ਆਮ ਕਰਕੇ, ਕਵੀਸ਼ਰਾਂ, ਗਵੱਈਆਂ, ਪ੍ਰਚਾਰਕਾਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤ੍ਰ ਬਾਣੀ ਮਨਘੜਤ ਤੁਕਾਂ ਤੇ ਅਯੋਗ ਧਾਰਨਾਂ ਲਾਵਣ ਤੇ ਗੁਰਬਾਣੀ ਤੇ ਗੁਰਇਤਿਹਾਸ ਨੂੰ ਗਲਤ ਪੇਸ਼ ਕਰਨ ਪੁਰ ਦਿਲੀ ਰੰਜ ਪ੍ਰਗਟ ਕਰਦੀ ਹੋਈ ਸਮੂਹ ਸੰਬੰਧਿਤ ਗੁਰਦੁਆਰਾ ਕਮੇਟੀਆਂ ਤੇ ਹੋਰ ਸਜਣਾਂ ਦਾ ਧਿਆਨ ਇਸ ਪਾਸੇ ਦਿਵਾਉਂਦੀ ਹੈ ਕਿ ਉਹ ਅੱਗੋਂ ਤੋਂ ਕਿਸੇ ਗੁਰਦੁਆਰੇ ਜਾਂ ਧਾਰਮਿਕ ਦੀਵਾਨ ਵਿਚ ਗੁਰਬਾਣੀ ਨਾਲ ਬਾਹਰਲੀਆਂ ਪੰਗਤੀਆਂ ਰਲਾ ਕੇ ਨਾ ਪੜ੍ਹਨ ਦੇਣ।" 6-11-1942

**ਮਹਾਰਾਜਾ ਪਟਿਆਲਾ ਨੂੰ ਸਨਾਤਨ ਧਰਮ ਸਭਾ ਦਾ ਅਹੁਦਾ ਛੱਡਣ ਲਈ ਜ਼ੋਰ :**

"ਇਹ ਸਮਾਗਮ ਮਹਾਰਾਜਾ ਸਾਹਿਬ ਪਟਿਆਲਾ ਪਾਸੋਂ ਮੰਗ ਕਰਦਾ ਹੈ ਕਿ ਉਹ

ਸਿੱਖ ਹਨ ਤੇ ਉਨ੍ਹਾਂ ਦਾ ਸਨਾਤਨ ਧਰਮ ਸਭਾ ਪੰਜਾਬ ਦਾ ਪ੍ਰਧਾਨ ਰਹਿਣਾ ਅਸੂਲ ਵਿਰੁੱਧ ਤੇ ਸਿੱਖੀ ਲਈ ਸਖਤ ਨੁਕਸਾਨ-ਦਿਹ ਹੈ। ਕੋਈ ਸਿੱਖ ਸਨਾਤਨ ਧਰਮੀ ਨਹੀਂ ਹੋ ਸਕਦਾ। ਇਸ ਲਈ ਉਹ ਕ੍ਰਿਪਾ ਕਰਕੇ ਇਸ ਅਹੁਦੇ ਤੋਂ ਫੌਰਨ ਅਲਹਿਦਾ ਹੋ ਜਾਣ।"

**ਸੱਤਿ ਆਰਥ ਪ੍ਰਕਾਸ਼ ਦੇ ਕੁਝ ਹਿੱਸੇ ਨਾ ਛਾਪਣ ਬਾਰੇ ਮਤਾ :**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਸ ਜਨਰਲ ਇਕਤ੍ਰਤਾ ਦੀ ਰਾਇ ਵਿਚ ਪੁਸਤਕ ਸੱਤਿਆਰਥ ਪ੍ਰਕਾਸ਼ ਦੇ ਆਖਰੀ ਚਾਰ ਕਾਂਡ ਸਿੱਖ ਸਤਿਗੁਰਾਂ ਤੇ ਹੋਰ ਮਜ਼ਹਬੀ ਬਾਨੀਆਂ ਪੁਰ ਨਿਹਾਇਤ ਤਿੱਖੇ, ਗਲਤ, ਦਿਲ ਦੁਖਾਊ ਤੇ ਬੇਬੁਨਿਆਦ ਹਮਲਿਆਂ ਨਾਲ ਭਰਪੂਰ ਹਨ। ਇਹ ਸਮਾਗਮ ਆਰੀਆ ਭਾਈਆਂ ਦੀ ਸੇਵਾ ਵਿਚ ਦਰਖਾਸਤ ਕਰਦਾ ਹੈ ਕਿ ਉਹ ਇਸ ਮਾਮਲੇ ਤੇ ਠੰਡੇ ਦਿਲ ਨਾਲ ਵਿਚਾਰ ਕਰਨ ਤੇ ਇਹ ਚਾਰ ਸਮੁੱਲਾਸ ਅੱਗੇ ਲਈ ਨਾ ਛਾਪਣ, ਕਿਉਂਕਿ ਇਨ੍ਹਾਂ ਦੇ ਕਾਰਣ ਦੇਸ ਵਿਚ ਫਿਰਕੇਦਾਰਾਨਾ ਝਗੜੇ ਵਧੇ ਹਨ ਤੇ ਇਨ੍ਹਾਂ ਨੂੰ ਰੋਕਣਾ ਦੇਸ਼ ਦੀ ਭਾਰੀ ਸੇਵਾ ਹੈ।' **28-11-1943**

**ਖੰਡੇ ਦੇ ਅੰਮ੍ਰਿਤ ਬਾਰੇ ਮਤਾ :**

ਸ਼੍ਰੋਮਣੀ ਕਮੇਟੀ ਦਾ ਇਹ ਇਜਲਾਸ ਪਾਸ ਕਰਦਾ ਹੈ ਕਿ ਮਰਦ ਜਾਂ ਇਸਤ੍ਰੀ ਵਾਸਤੇ ਖੰਡੇ ਦਾ ਅੰਮ੍ਰਿਤ ਸਾਂਝਾ ਛਕਾਇਆ ਜਾਣਾ ਚਾਹੀਦਾ ਹੈ। ਭਾਵ ਇਕ ਬਾਟੇ ਦੇ ਇਸਤ੍ਰੀ ਤੇ ਮਰਦ ਦੋਵੇਂ ਸਾਂਝੀਵਾਲ ਹਨ. ਸਿੱਖਾਂ ਦੀ ਕਿਸੇ ਜਮਾਤ ਨੂੰ ਇਹ ਹੱਕ ਨਹੀਂ ਕਿ ਮਰਦ ਨੂੰ ਖੰਡੇ ਦਾ ਤੇ ਇਸਤ੍ਰੀ ਨੂੰ ਕ੍ਰਿਪਾਨ ਦਾ ਅੰਮ੍ਰਿਤ ਛਕਾਵੇ, ਸਗੋਂ ਇਸ ਤਰ੍ਹਾਂ ਅੰਮ੍ਰਿਤ ਛਕਾਉਣ ਵਾਲੇ ਨੂੰ ਸ਼੍ਰੋਮਣੀ ਕਮੇਟੀ ਤਨਖਾਹੀਆ ਕਰਾਰ ਦਿੰਦੀ ਹੈ, ਤੇ ਉਸ ਦਾ ਗੁਰਦੁਆਰਿਆਂ ਵਿਚੋਂ ਅਰਦਾਸਾ ਤੇ ਮੇਲ-ਜੋਲ ਬੰਦ ਕਰਦੀ ਹੈ। **9-4-1944**

**ਛੇ ਸਾਲਾ ਪ੍ਰੋਗਰਾਮ :**

1. ਸਿੱਖੀ ਪ੍ਰਚਾਰ ਤੇ ਮਰਦਮ ਸ਼ੁਮਾਰੀ : (ੳ) ਸੰਨ 1951 ਦੀ ਮਰਦਮ ਸ਼ੁਮਾਰੀ ਵਿਚ ਸਿੱਖ ਗਿਣਤੀ ਇਕ ਕਰੋੜ ਕਰਨ ਦਾ ਉਪਰਾਲਾ ਕਰਨਾ।

(ਅ) ਪੰਜ ਲੱਖ ਨਵੇਂ ਸਿੱਖਾਂ ਨੂੰ ਜਪੁਜੀ ਸਾਹਿਬ ਤੇ ਦਸਾਂ ਗੁਰੂ ਸਾਹਿਬਾਂ ਦੇ ਨਾਂ ਯਾਦ ਕਰਾਉਣੇ।

(ੲ) ਪੰਜ ਲੱਖ ਨਵੇਂ ਸਿੰਘਾਂ ਨੂੰ ਅੰਮ੍ਰਿਤ ਛਕਾਉਣਾ।

(ਸ) ਘੱਟੋ ਘੱਟ ਪੰਜ ਲੱਖ ਸਿੱਖਾਂ ਨੂੰ ਸ਼ਰਾਬ ਛੁਡਾਉਣੀ।

(ਹ) ਪੰਜ ਲੱਖ ਨਵੇਂ ਆਦਮੀਆਂ ਨੂੰ ਕੇਸ ਰਖਾਉਣੇ।

(ਕ) ਸਿਗਰਟ, ਤਮਾਕੂ, ਨਸਵਾਰ ਵਿਰੁੱਧ ਜ਼ੋਰਦਾਰ ਪ੍ਰਚਾਰ ਕਰਨਾ।

(ਖ) ਸਿੱਖਾਂ ਵਿਚ ਝਟਕੇ ਮਾਸ ਨੂੰ ਸਸਤਾ ਕਰਨ ਦੇ ਯਤਨ ਕਰਕੇ ਕੁੱਠੇ ਦੀ ਵਰਤੋਂ ਹਟਾਉਣੀ।

(ਗ) ਪਿੰਡਾਂ ਦੇ ਗੁਰਦੁਆਰਿਆਂ ਵਿਚ ਕਥਾ ਦੇ ਪੁਰਾਤਨ ਰਿਵਾਜ ਨੂੰ ਸੁਰਜੀਤ ਕਰਨਾ।

(ਘ) ਅੰਮ੍ਰਿਤਸਰ ਸ਼ਹਿਰ ਵਿਚ ਬ੍ਰਾਡਕਾਸਟਿੰਗ ਸਟੇਸ਼ਨ ਕਾਇਮ ਕਰਨਾ।

(ਙ) ਚੰਗੇ ਪ੍ਰਚਾਰਕ ਤੇ ਗ੍ਰੰਥੀ ਬਣਾਉਣ ਲਈ ਟਰੇਨਿੰਗ ਦਾ ਸਿਲਸਿਲਾ ਕਾਇਮ

ਕਰਨਾ ਤੇ ਰਾਗੀ ਢਾਡੀ ਪੈਦਾ ਕਰਨੇ ।

(ਚ) ਪਿਛਾਂਹ ਰਹੀਆਂ ਸ਼੍ਰੇਣੀਆਂ ਨੂੰ ਉਭਾਰਨ ਦਾ ਯਤਨ ਕਰਨਾ ।

(ਛ) ਆਨਰੇਰੀ ਪ੍ਰਚਾਰਕਾਂ ਦਾ ਸਿਲਸਿਲਾ ਤੋਰਨਾ ।

2. ਗੁਰਬਾਣੀ ਤੇ ਗੁਰਮਤਿ ਲਿਟਰੇਚਰ : (ੳ) ਗੁਰਬਾਣੀ ਦੀ ਸ਼ੁੱਧ ਅਤੇ ਸਸਤੀ ਛਪਾਈ ਲਈ ਛਾਪਾਖਾਨਾ ਲਗਵਾਉਣਾ ।

(ਅ) ਗੁਰਮਤਿ ਸਬੰਧੀ ਪੁਸਤਕਾਂ ਛਪਵਾਉਣੀਆਂ, ਖਾਸ ਕਰਕੇ ਛੂਤ-ਛਾਤ, ਜਾਤ-ਪਾਤ, ਇਲਾਕਾਬੰਦੀ ਅਤੇ ਨਾਸਤਿਕਤਾ ਆਦਿ; ਗੁਰਮਤਿ ਵਿਰੋਧੀ ਖ਼ਿਆਲਾਂ ਦੇ ਪ੍ਰਚਾਰ ਨੂੰ ਦੂਰ ਕਰਨ ਅਤੇ ਸਿੱਖ ਸਾਹਿੱਤ ਦੇ ਪ੍ਰਚਾਰ ਲਈ ਲਿਟਰੇਚਰ ਪੈਦਾ ਕਰਨ ਦੇ ਵਸੀਲੇ ਪੈਦਾ ਕਰਨੇ ।

3. ਸਿੱਖ ਇਤਿਹਾਸ : (ੳ) ਸਿੱਖ ਇਤਿਹਾਸ ਦੀ ਖੋਜ ਲਈ ਆਹਲਾ ਪੈਮਾਨੇ ਤੇ ਰੈਫਰੈਂਸ ਲਾਇਬਰੇਰੀ ਕਾਇਮ ਕਰਨੀ ।

(ਅ) ਸਿੱਖ ਹਿਸਟਰੀ ਦੀ ਰੀਸਰਚ ਦਾ ਯੋਗ ਪ੍ਰਬੰਧ ਕਰਨਾ ਅਤੇ ਇਸ ਸਿਲਸਿਲੇ ਵਿਚ ਨਵੀਆਂ ਪੁਸਤਕਾਂ ਪ੍ਰਕਾਸ਼ਿਤ ਕਰਨ ਦਾ ਪ੍ਰਬੰਧ ਕਰਨਾ ।

(4) ਵਿਦਿਆ : (ੳ) ਗੁਰਮੁਖੀ ਦੀ ਪੜ੍ਹਾਈ, ਖਾਸ ਕਰਕੇ ਬਾਲਗ ਵਿਦਿਆ ਲਈ ਉਦਮ ਵਿਚ ਵਾਧਾ ਕਰਨਾ ।

(ਅ) ਸਿੱਖ ਯੂਨੀਵਰਸਿਟੀ ਬਣਾਉਣੀ, ਜਿਸ ਦੇ ਅਧੀਨ ਮੈਡੀਕਲ, ਐਜੂਕੇਸ਼ਨਲ, ਇਲੈਕਟਰੀਸ਼ਨ, ਇੰਜੀਨੀਅਰਿੰਗ, ਕੈਮਿਸਟਰੀ, ਮੈਡੀਕਲ ਸਾਇੰਸ ਆਦਿ ਕਾਲਜ ਹੋਣ ।

(ੲ) ਸਿੱਖ ਸਕੂਲਾਂ ਕਾਲਜਾਂ ਵਿਚ ਸਿੱਖ ਇਤਿਹਾਸ, ਧਰਮ ਵਿਦਿਆ ਤੇ ਪੰਜਾਬੀ ਦੀ ਪੜ੍ਹਾਈ ਨੂੰ ਜ਼ੋਰ ਦੇ ਕੇ ਲਾਗੂ ਕਰਾਉਣਾ ।

(ਸ) ਪਿੰਡਾਂ ਵਿਚ ਲਾਇਬਰੇਰੀਆਂ ਖੋਹਲਣੀਆਂ ਆਦਿ ।

5. ਇੰਡਸਟਰੀ ਤੇ ਬੈਂਕ ਆਦਿ । 6. ਖੇਤੀ ਬਾੜੀ । 7. ਸਪੋਰਟਸ (ਖੇਡਾਂ) । 8. ਸਿੱਖ ਹੱਕਾਂ ਦੀ ਰਾਖੀ । 10-3-1945

**ਗੁਰਬਾਣੀ ਕਾਨੂੰਨ ਦੀ ਲੋੜ :**

ਮੁਸਲਮਾਨਾਂ ਨੇ ਕੁਰਾਨ ਸ਼ਰੀਫ ਬਾਰੇ ਪੰਜਾਬ ਅਸੈਂਬਲੀ ਵਿਚ ਬਿਲ ਪੇਸ਼ ਕੀਤਾ ਹੈ ਕਿ ਕੁਰਾਨ ਸ਼ਰੀਫ ਨੂੰ ਕੋਈ ਗੈਰ-ਮੁਸਲਮਾਨ ਨਾ ਛਾਪ ਸਕੇ ਅਤੇ ਨਾ ਵੇਚ ਸਕੇ । ਮੁਸਲਮਾਨ, ਤਜਾਰਤ ਵਿਚ ਦੂਜਿਆਂ ਦਾ ਮੁਕਾਬਲਾ ਨਹੀਂ ਕਰ ਸਕੇ ਤੇ ਇਸ ਮੁਕਾਬਲੇ ਨੂੰ ਖਤਮ ਕਰਨ ਲਈ ਮੁਕੱਦਸ ਹੋਣ ਦੇ ਜਜ਼ਬੇ ਤੋਂ ਕੰਮ ਲਿਆ ਗਿਆ ਹੈ । ਸਿੱਖਾਂ ਵਿਚ ਇਸ ਕਿਸਮ ਦਾ ਭਾਂ ਕੋਈ ਖਿਆਲ ਨਹੀਂ, ਪਰ ਮੈਂ ਸਮਝਦਾ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ੁੱਧ ਛਪਾਈ ਤੇ ਅਦਬ ਦਾ ਪੂਰਾ ਪੂਰਾ ਖਿਆਲ ਨਹੀਂ ਕੀਤਾ ਜਾਂਦਾ । ਅਸੀਂ ਚਾਹੁੰਦੇ ਹਾਂ ਕਿ ਇਹ ਕੰਮ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹਵਾਲੇ ਕੀਤਾ ਜਾਵੇ. ਇਸ ਲਈ ਨਹੀਂ ਕਿ ਅਸੀਂ ਇਸ ਵਿਚੋਂ ਕੋਈ ਮੁਨਾਫਾ ਲੈਣਾ ਚਾਹੁੰਦੇ ਹਾਂ ਸਗੋਂ ਇਸ ਲਈ ਕਿ ਅੱਗੇ ਮੁਨਾਫਾ ਵਾਜਬ ਨਹੀਂ ਲਿਆ ਜਾ ਰਿਹਾ । ਸ਼੍ਰੋਮਣੀ ਗੁ: ਪ੍ਰ: ਕਮੇਟੀ ਆਪਣੇ ਪ੍ਰਬੰਧ ਵਿਚ ਛਪਾਈ ਆਦਿ ਨਿਹਾਇਤ ਇਹਤਿਆਤ ਨਾਲ ਕਰਵਾ ਕੇ ਲਾਗਤ ਦੇ ਭਾਅ ਸੰਗਤਾਂ ਨੂੰ ਦੇਵੇਗੀ ।

10-3-45

## ਰਾਗਮਾਲਾ ਦਾ ਸਵਾਲ ਤੇ ਉਸ ਬਾਰੇ ਮਤਾ :

ਸਰਦਾਰ ਅਮਰ ਸਿੰਘ ਜੀ (ਸ਼ੇਰਿ ਪੰਜਾਬ) ਵਲੋਂ ਰਾਗਮਾਲਾ ਬਾਰੇ ਇਹ ਮਤਾ ਪੇਸ਼ ਕੀਤਾ ਗਿਆ, ਜਿਸ ਸੰਬੰਧੀ ਪ੍ਰਧਾਨ ਸਾਹਿਬ ਨੇ ਦੱਸਿਆ ਕਿ ਸੰਨ 1936 ਈ: ਵਿਚ ਧਾਰਮਿਕ ਸਲਾਹਕਾਰ ਕਮੇਟੀ ਨੇ ਫੈਸਲਾ ਕੀਤਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਮੁੰਦਾਵਣੀ ਤੇ ਪਾਇਆ ਜਾਵੇ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਰਾਗਮਾਲਾ ਨੂੰ ਕੱਢਣ ਦਾ ਹੀਆ ਕੋਈ ਨਾ ਕਰੇ। ਇਸ ਫੈਸਲੇ ਤੇ ਕਿਸੇ ਥਾਂ ਅਮਲ ਹੋਇਆ ਅਤੇ ਕਿਸੇ ਥਾਂ ਨਹੀਂ। ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਨਨਕਾਣਾ ਸਾਹਿਬ ਅਤੇ ਸ੍ਰੀ ਪੰਜਾ ਸਾਹਿਬ ਵਿਚ ਉਦੋਂ ਤੋਂ ਹੀ ਭੋਗ ਮੁੰਦਾਵਣੀ ਤੇ ਪਾਇਆ ਜਾਂਦਾ ਹੈ, ਜਦੋਂ ਤੋਂ ਇਹ ਪਵਿਤ੍ਰ ਅਸਥਾਨ ਮੁੜ ਪੰਥਕ ਪ੍ਰਬੰਧ ਵਿਚ ਆਏ ਹਨ। ਧਾਰਮਿਕ ਸਲਾਹਕਾਰ ਕਮੇਟੀ ਦੇ ਇਕ ਮੈਂਬਰ ਸਾਹਿਬ ਵਲੋਂ ਇਹ ਮਾਮਲਾ ਦੁਬਾਰਾ ਵਿਚਾਰ ਹਿਤ ਪੇਸ਼ ਹੋਣ ਤੇ ਇਕ ਸਬ-ਕਮੇਟੀ ਪੁਰਾਤਨ ਪਵਿੱਤਰ ਬੀੜਾਂ ਦੇ ਦਰਸ਼ਨ ਕਰਕੇ ਰੀਪੋਰਟ ਕਰਨ ਲਈ ਨਿਯਤ ਕੀਤੀ ਗਈ ਹੈ, ਜਦ ਤਕ ਕੋਈ ਫੈਸਲਾ ਨਹੀਂ ਹੁੰਦਾ, ਰਾਗ ਮਾਲਾ ਸੰਬੰਧੀ ਸਿਟੇਟਸ-ਕੋ ਹੀ ਕਾਇਮ ਰਹੇਗਾ। 26-10-1945

## ਸਿਖ ਸਟੇਟ ਦੀ ਕਾਇਮੀ ਲਈ ਮਤਾ—9 ਮਾਰਚ, 1946 :

"ਦੇਸ਼ ਦੇ ਵਰਤਮਾਨ ਰਾਜਸੀ ਹਾਲਾਤ ਤੇ ਕੌਮਾਂ ਦੀ ਦਿਮਾਗੀ ਦਸ਼ਾ ਤੇ ਉਸ ਤੋਂ ਉਤਪੰਨ ਹੋਣ ਵਾਲੇ ਨਤੀਜਿਆਂ ਤੇ ਉਨ੍ਹਾਂ ਦਾ ਸਿੱਖਾਂ ਉੱਤੇ ਜੋ ਖਤਰਨਾਕ ਅਸਰ ਪੈਣ ਦੀ ਸੰਭਾਵਨਾ ਹੈ, ਉਸ ਨੂੰ ਮੁੱਖ ਰੱਖ ਕੇ ਅਤੇ ਦੇਸ਼ ਵਿਚ ਜੋ ਇਨਕਲਾਬੀ ਤਬਦੀਲੀਆਂ ਹੋਣ ਵਾਲੀਆਂ ਹਨ, ਉਨ੍ਹਾਂ ਵਿਚ ਸਿੱਖ ਹਸਤੀ ਦੀ ਕਾਇਮੀ ਦੀ ਲੋੜ ਨੂੰ ਅਨੁਭਵ ਕਰਕੇ :

(ੳ) ਸ਼੍ਰੋਮਣੀ ਕਮੇਟੀ ਐਲਾਨ ਕਰਦੀ ਹੈ ਕਿ ਸਿੱਖ ਆਪਣੇ ਆਪ ਵਿਚ ਇਕ ਵੱਖਰੀ ਕੌਮ ਹਨ, ਅਤੇ

(ਅ) ਇਸ ਇਜਲਾਸ ਦੀ ਰਾਇ ਹੈ ਕਿ ਸਿੱਖਾਂ ਦੇ ਮੁੱਖ ਧਰਮ ਸਥਾਨਾਂ, ਸਭਿਆ-ਚਾਰ, ਸਿੱਖ ਰਿਵਾਜਾਂ ਦੀ ਕਾਇਮੀ, ਸਿੱਖ ਸਵੈ-ਮਾਨ ਤੇ ਆਜ਼ਾਦੀ ਦੀ ਰਾਖੀ ਤੇ ਭਵਿੱਖਤ ਵਿਚ ਸਿੱਖਾਂ ਦੀ ਤਰੱਕੀ ਲਈ ਸਿੱਖ ਸਟੇਟ ਜ਼ਰੂਰੀ ਹੈ, ਇਸ ਲਈ ਇਹ ਇਜਲਾਸ ਸਿੱਖ ਸੰਗਤਾਂ ਪਾਸ ਅਪੀਲ ਕਰਦਾ ਹੈ ਕਿ ਉਹ ਇਸ ਦੀ ਪ੍ਰਾਪਤੀ ਲਈ ਵਧ ਤੋਂ ਵਧ ਉਪਰਾਲਾ ਕਰਨ।

ਸਰਦਾਰ ਅਮਰ ਸਿੰਘ ਜੀ 'ਦੁਸਾਂਝ' ਨੇ ਮਤੇ ਦੀ ਤਾਈਦ ਕਰਦਿਆਂ ਆਖਿਆ ਕਿ ਮੌਜੂਦਾ ਹਾਲਾਤਾਂ ਵਿਚ ਸਿੱਖ ਧਰਮ ਦੀ ਰਾਖੀ ਤੇ ਇਸ ਦੇ ਵਾਧੇ ਲਈ ਜ਼ਰੂਰੀ ਹੋ ਗਿਆ ਹੈ ਕਿ ਸਿੱਖਾਂ ਲਈ ਵੱਖਰੀ ਸਟੇਟ ਕਾਇਮ ਕੀਤੀ ਜਾਵੇ। ਸਿੱਖ ਬਜਾ ਤੌਰ ਪਰ ਇਕ ਵੱਖਰੀ ਕੌਮ ਹੈ ਤੇ ਜੋ ਗੁਣ ਇਕ ਕੌਮ ਵਿਚ ਹੋਣੇ ਚਾਹੀਦੇ ਹਨ, ਉਹ ਸਾਰੇ ਸਾਡੇ ਵਿਚ ਮੌਜੂਦ ਹਨ। ਸਾਨੂੰ ਧੋਖਾ ਦੇਣ ਲਈ ਇਹ ਆਵਾਜ਼ ਉਠਾਈ ਜਾਂਦੀ ਹੈ ਕਿ ਸਿੱਖ ਇਕ ਵਡੇ 'ਹਿੰਦੂ ਦਰਖਤ' ਦੀ ਟਾਹਣੀ ਹਨ। ਮੈਂ ਕਹਿੰਦਾ ਹਾਂ, ਇਹ ਆਵਾਜ਼ ਕੇਵਲ ਅਸਾਂ ਨੂੰ ਹੜੱਪ ਕਰਨ ਲਈ ਉਠਾਈ ਜਾਂਦੀ ਹੈ। ਅਸੀਂ ਕਿਸੇ ਦੂਜੀ ਕੌਮ ਦੇ ਗੁਲਾਮ ਹੋ ਕੇ ਕਦੇ ਫਲ ਫੂਲ ਨਹੀਂ ਸਕਦੇ। ਸਾਡੀ ਘਟ ਗਿਣਤੀ ਸਾਡੀ ਸਟੇਟ ਕਾਇਮ ਕਰਨ ਦੇ ਰਸਤੇ

ਵਿਚ ਰੁਕਾਵਟ ਨਹੀਂ ਹੋ ਸਕਦੀ। ਬਤੌਰ ਕੌਮ ਦੇ ਸਾਨੂੰ ਬਹੁਤੀ ਗਿਣਤੀ ਵਾਲੀਆਂ ਕੌਮਾਂ ਦੇ ਬਰਾਬਰ ਹਿੱਸਾ ਮਿਲਣਾ ਚਾਹੀਦਾ ਹੈ।" 9-3-1946

## ਗੁਰਬਾਣੀ ਦੀ ਛਪਵਾਈ ਤੇ ਪ੍ਰੈਸ :

ਗੁਰਬਾਣੀ ਦੀ ਸ਼ੁੱਧ ਛਪਵਾਈ ਤੇ ਗੁਰਮਤਿ ਲਿਟਰੇਚਰ ਛਪਵਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰੈਸ ਲਾਏ ਜਾਣ ਦੀ ਮੰਗ ਚਿਰਾਂ ਤੋਂ ਕੀਤੀ ਜਾ ਰਹੀ ਸੀ। ਸੋ ਮੌਜੂਦਾ ਕਮੇਟੀ ਨੇ ਪੰਥ ਦੀ ਇਸ ਨਿਹਾਇਤ ਜ਼ਰੂਰੀ ਮੰਗ ਨੂੰ ਪੂਰਾ ਕਰਨ ਲਈ ਪ੍ਰੈਸ ਲਾਉਣ ਦਾ ਫੈਸਲਾ ਕੀਤਾ ਹੈ, ਜਿਸ ਲਈ ਇਕ ਛੋਟੀ ਮਸ਼ੀਨ ਖਰੀਦੀ ਜਾ ਚੁਕੀ ਹੈ ਤੇ ਇਕ ਵਡੀ ਮਸ਼ੀਨ ਹੋਰ ਖਰੀਦ ਕੇ ਪ੍ਰੈਸ ਬਹੁਤ ਛੇਤੀ ਚਾਲੂ ਕਰ ਦਿਤਾ ਜਾਵੇਗਾ।

## ਧਾਰਮਿਕ ਤੇ ਰਾਜਸੀ ਮਤਭੇਦਾਂ ਤੋਂ ਪਰੇ ਰਹਿਣ ਬਾਰੇ ਮਤਾ :

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੱਜ ਦੀ ਇਕੱਤ੍ਰਤਾ ਸਮੂੰਹ ਸਿੱਖ ਜਥੇਬੰਦੀਆਂ ਅਤੇ ਸਿੱਖ ਸੰਗਤਾਂ ਨੂੰ ਪ੍ਰੇਰਨਾ ਕਰਦੀ ਹੈ ਕਿ ਸਿੱਖੀ ਪ੍ਰਚਾਰ ਅਤੇ ਗੁਰਦੁਆਰਿਆਂ ਦੇ ਸਤਿਕਾਰ ਨੂੰ ਮੁੱਖ ਰਖ ਕੇ ਗੁਰਦੁਆਰਿਆਂ ਦੇ ਜੋੜ ਮੇਲਿਆਂ ਅਤੇ ਇਕੱਠਾਂ ਉੱਤੇ ਕੇਵਲ ਸਿੱਖੀ ਪ੍ਰਚਾਰ ਹੀ ਕੀਤਾ ਜਾਵੇ। ਪਾਰਟੀ-ਬਾਜ਼ੀ ਅਤੇ ਰਾਜਸੀ ਮਤਭੇਦਾਂ ਦੇ ਝਗੜੇ ਨਾ ਕੀਤੇ ਜਾਣ ਕਿਉਂਕਿ ਇਹ ਗੁਰਮਤਿ ਪ੍ਰਚਾਰ ਲਈ ਭਾਰੀ ਵਿਘਨਕਾਰੀ ਸਾਬਤ ਹੁੰਦੇ ਹਨ।" 4-8-1951

## ਸ੍ਰੀ ਦਰਬਾਰ ਸਾਹਿਬ ਦੀ ਹੱਦ ਵਿਚ ਪੋਲੀਸ ਐਕਸ਼ਨ ਤੇ ਉਸ ਵਿਰੁਧ ਮਤਾ :

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੱਜ ਦੀ ਜਨਰਲ ਇਕੱਤ੍ਰਤਾ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਹੱਦ ਅੰਦਰ ਮਿਤੀ 4-7-55 ਨੂੰ ਹੋਏ ਪੋਲੀਸ ਐਕਸਨ ਤੇ ਉਸ ਉਪ੍ਰੰਤ ਦੇ ਹਾਲਾਤ ਉੱਤੇ ਦੀਰਘ ਵਿਚਾਰ ਕੀਤੀ ਹੈ। ਵਿਚਾਰ ਉਪਰੰਤ ਇਸ ਇਕੱਤ੍ਰਤਾ ਦੀ ਇਹ ਪੱਕੀ ਰਾਇ ਹੈ ਕਿ ਉਪਰੋਕਤ ਪੋਲੀਸ ਐਕਸ਼ਨ ਬਿਲਕੁਲ ਬੇਲੋੜਾ ਤੇ ਸਖਤ ਇਤਰਾਜ਼ ਯੋਗ ਸੀ ਤੇ ਇਹ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਬੰਧ ਵਿਚ ਰੁਕਾਵਟ ਪੈਦਾ ਕਰਨ ਦੀ ਨੀਅਤ ਨਾਲ ਕੀਤਾ ਗਿਆ। ਗੌਰਮਿੰਟ ਨੇ ਇਹ ਨਾਜਾਇਜ਼ ਤੇ ਬੇ-ਕਾਨੂੰਨੀ ਮੁਦਾਖਲਤ ਕਰਕੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਤੇ ਗੁਰਦੁਆਰਾ ਮੰਜੀ ਸਾਹਿਬ ਦੀ ਪਵਿਤ੍ਰਤਾ ਨੂੰ ਭੰਗ ਕਰਕੇ ਸਿੱਖਾਂ ਦੇ ਧਾਰਮਿਕ ਜਜ਼ਬਾਤ ਉੱਤੇ ਬੜੀ ਕਰੜੀ ਤੇ ਅਸਹਿ ਸੱਟ ਮਾਰੀ ਹੈ।

ਇਸ ਲਈ ਇਹ ਇਕੱਤ੍ਰਤਾ ਉਕਤ ਨਾਜਾਇਜ਼, ਬੇਲੋੜਵੇਂ ਤੇ ਧਾਰਮਿਕ ਅਸਥਾਨਾਂ ਦੀ ਪਵਿਤ੍ਰਤਾ ਨੂੰ ਭੰਗ ਕਰਨ ਵਾਲੇ ਐਕਸ਼ਨ ਵਿਰੁਧ ਜ਼ੋਰ ਨਾਲ ਰੋਸ ਪ੍ਰਗਟ ਕਰਦੀ ਹੈ ਤੇ ਗੌਰਮਿੰਟ ਪਾਸੋਂ ਮੰਗ ਕਰਦੀ ਹੈ ਕਿ ਦੁਰਘਟਨਾ ਸੰਬੰਧੀ ਨਿਰਪੱਖ ਪੜਤਾਲੀਆ ਕਮਿਸ਼ਨ ਨੀਯਤ ਕਰ ਕੇ ਪੜਤਾਲ ਕਰਾਈ ਜਾਵੇ ਤੇ ਦੁਰਘਟਨਾ ਕਰਨ ਵਾਲੇ ਜ਼ਿੰਮੇਵਾਰ ਆਦਮੀਆਂ ਨੂੰ ਯੋਗ ਸਜ਼ਾ ਦਿਤੀ ਜਾਵੇ।" 16-10-1955

## ਬੀ. ਟੀ. ਦੇ ਕਾਤਲਾਂ ਨੂੰ ਸਨਮਾਨ ਦਾ ਮਤਾ :

(1) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਇਜਲਾਸ ਬਾਬਾ ਕਰਤਾਰ ਸਿੰਘ ਢੀਨੇਵਾਲ ਤੇ ਬਾਬਾ ਭੋਲਾ ਸਿੰਘ ਲੋਹਾ ਖੇੜਾ ਜ਼ਿਲਾ ਸੰਗਰੂਰ ਦੀ ਉਸ ਸ਼ੇਵਾ ਦੀ

ਪ੍ਰਸੰਸਾ ਕਰਦਾ ਹੈ ਜੋ ਉਨ੍ਹਾਂ ਨੇ ਅਕਾਲੀ ਲਹਿਰ ਸਮੇਂ ਗੁਰੂ ਕੇ ਬਾਗ ਦੇ ਮੋਰਚੇ ਤੇ ਅਤਿਆ-ਚਾਰੀ ਮਿਸਟਰ ਬੀ. ਟੀ. ਦੇ ਕਤਲ ਦੇ ਦੋਸ਼ ਵਿਚ ਉਮਰ ਕੈਦ ਕੱਟ ਕੇ ਕੀਤੀ ਤੇ ਉਸ ਕੈਦ ਵਿਚੋਂ ਉਹ ਹੁਣੇ ਰਿਹਾ ਹੋਏ ਹਨ ।

(2) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਦੇਸ਼ ਭਗਤਾਂ ਨੂੰ ਖੁਲ੍ਹੀ ਸਹਾਇਤਾ ਦੇਵੇ ਤਾਂਕਿ ਇਹ ਆਪਣੀ ਬਕਾਇਆ ਜ਼ਿੰਦਗੀ ਸੁਖ ਨਾਲ ਬਤੀਤ ਕਰ ਸਕਣ ।

**ਤਖਤ ਦਮਦਮਾ ਸਾਹਿਬ ਤਲਵੰਡੀ ਸਾਬੋ ਦੀ ਪ੍ਰਵਾਨਗੀ ਬਾਰੇ ਮਤਾ :**

ਸ਼੍ਰੋ: ਗੁ: ਪ੍ਰ: ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਪਾਸ ਕਰਦਾ ਹੈ ਕਿ ਸ੍ਰੀ ਦਮਦਮਾ ਸਾਹਿਬ ਗੁਰੂ ਕਾਂਸ਼ੀ ਨੂੰ, ਇਤਿਹਾਸਕ ਮੋਹਰਾਂ ਰਿਆਸਤ ਪਟਿਆਲਾ ਦੇ ਗਜ਼ਟਾਂ ਰਾਹੀਂ ਤੇ ਹੋਰ ਲਿਖਤਾਂ ਮੁਤਾਬਿਕ ਤਖਤ ਕਰਾਰ ਦਿੰਦਾ ਹੈ; ਇਸ ਬਾਰੇ ਗੁਰਦੁਆਰਾ ਐਕਟ ਵਿਚ ਲੋੜੀਂਦੀ ਤਰਮੀਮ ਕਰਾਉਣ ਲਈ ਦਫਤਰ ਨੂੰ ਅਧਿਕਾਰ ਦਿੰਦਾ ਹੈ ।

ਇਸ ਬਾਰੇ ਕਾਫੀ ਬਹਿਸ ਮੁਬਾਹਸੇ ਤੋਂ ਬਾਅਦ ਸ: ਕਰਤਾਰ ਸਿੰਘ ਦੀਵਾਨਾ ਵਲੋਂ ਤਜਵੀਜ਼ ਹੋਣ ਤੇ ਮੁਕੰਮਲ ਰੀਪੋਰਟਾਂ ਦੇਣ ਲਈ ਹੇਠ ਲਿਖੇ ਸਜਣਾਂ ਦੀ ਇਕ ਸਬ-ਕਮੇਟੀ ਬਣਾਈ ਗਈ :

1, ਗਿਆਨੀ ਨਿਰੰਜਨ ਸਿੰਘ ਜੀ, ਪਟਿਆਲਾ । 2. ਗਿਆਨੀ ਚੰਨਣ ਸਿੰਘ ਜੀ, ਮਸਤੂਆਣਾ । 3. ਡਾਕਟਰ ਗੰਡਾ ਸਿੰਘ ਜੀ, ਪਟਿਆਲਾ । 4. ਸੰਤ ਗੁਰਬਚਨ ਸਿੰਘ ਜੀ, ਭਿੰਡਰਾਂ ਵਾਲੇ । 5. ਪ੍ਰੋ: ਸਾਹਿਬ ਸਿੰਘ ਜੀ । 6. ਗਿਆਨੀ ਭੂਪਿੰਦਰ ਸਿੰਘ ਜੀ । 7. ਜਥੇਦਾਰ ਅੱਛਰ ਸਿੰਘ ਜੀ । 8. ਇਕ ਨੁਮਾਇੰਦਾ ਬੁੱਢਾ ਦਲ ਵਲੋਂ 9. ਇਕ ਨੁਮਾਇੰਦਾ ਨਿਰਮਲੇ ਸਿੰਘਾਂ ਵਲੋਂ । 10, ਇਕ ਨਮਾਇੰਦਾ ਚੀਫ਼ ਖਾਲਸਾ ਦੀਵਾਨ ਵਲੋਂ । 11. ਇਕ ਨੁਮਾਇੰਦਾ ਪੰਚ ਖਾਲਸਾ ਦੀਵਾਨ ਵਲੋਂ । 12. ਗਿਆਨੀ ਗੁਰਦਿੱਤ ਸਿੰਘ ਜੀ, ਐਡੀਟਰ ਪ੍ਰਕਾਸ਼ ਪਟਿਆਲਾ । 13. ਪ੍ਰਿੰਸੀਪਲ ਜੋਧ ਸਿੰਘ ਜੀ, ਮਾਡਲ ਟਾਊਨ, ਲੁਧਿਆਣਾ । 14. ਸਰਦਾਰ ਕਪੂਰ ਸਿੰਘ ਜੀ, ਆਈ. ਸੀ. ਐਸ. । 15. ਪ੍ਰੋ: ਸਤਿਬੀਰ ਸਿੰਘ ਜੀ । 16, ਗਿਆਨੀ ਲਾਲ ਸਿੰਘ ਜੀ ਸੰਗਰੂਰ ।

**27-11-1959**

**ਤੰਬਾਕੂ ਤੇ ਸਿਗਰਟਨੋਸ਼ੀ ਦੀ ਮਨਾਹੀ ਦਾ ਮਤਾ :**

ਇਹ ਅਸਲੀਅਤ, ਕਮੇਟੀ ਦੀ ਜਾਣਕਾਰੀ ਵਿਚ ਹੈ ਕਿ ਸੰਸਾਰ ਦੇ ਪ੍ਰਸਿਧ ਡਾਕਟਰਾਂ ਨੇ ਤੰਬਾਕੂ ਤੇ ਸਿਗਰਟਨੋਸ਼ੀ ਨੂੰ ਇਨਸਾਨੀ ਸਿਹਤ ਲਈ ਜ਼ਹਿਰੀ ਕਾਤਲ ਹੋਣ ਦੇ ਬਰਾਬਰ ਫਤਵਾ ਦਿਤਾ ਹੈ, ਪਰੰਤੂ ਕਿੱਡੇ ਦੁੱਖ ਦੀ ਗਲ ਹੈ ਕਿ ਆਜ਼ਾਦ ਭਾਰਤ ਦੀ ਸਰਕਾਰ ਨੇ ਹੁਣ ਤਕ ਜਨਤਾ ਅੰਦਰ ਸਿਗਰਟਨੋਸ਼ੀ ਦੀ ਆਮ ਵਧ ਚੁਕੀ ਬੀਮਾਰੀ ਦੀ ਤਕੜੇ ਹੱਥੀਂ ਰੋਕ-ਥਾਮ ਕਰਨ ਤੋਂ ਮੁਜਰਮਾਨਾਂ ਅਣਗਹਿਲੀ ਕਰ ਰਖੀ ਹੈ ।

ਇਸ ਵਾਸਤੇ ਇਹ ਇਕੱਤਰਤਾ ਭਾਰਤ ਸਰਕਾਰ ਦਾ ਆਮ ਕਰਕੇ ਤੇ ਪੰਜਾਬ ਸਰਕਾਰ ਦਾ ਖਾਸ ਕਰਕੇ ਉਚੇਚਾ ਧਿਆਨ ਇਸ ਬੀਮਾਰੀ ਤੇ ਕਾਬੂ ਪਾਉਣ ਤਥਾ ਸਿਗਰਟ ਨੋਸ਼ੀ ਦੀ ਆਦਤ ਨੂੰ ਸਖਤੀ ਨਾਲ ਬੰਦ ਕਰਨ ਲਈ ਦਿਵਾਂਦੀ ਹੈ । **9-3-1964**

**ਪੰਜਾਬੀ ਸੂਬਾ ਕਾਇਮ ਕਰਨ ਬਾਰੇ ਮਤਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਇਸ ਗੱਲ ਤੇ ਦੁਖ ਪ੍ਰਗਟ ਕਰਦਾ ਹੈ ਕਿ ਵਕਤ ਦੀ ਸਰਕਾਰ ਵਲੋਂ ਦੇਸ਼ ਵਿਚ ਜਿਥੇ ਹੋਰ ਸੂਬੇ ਬੋਲੀ ਦੇ ਆਧਾਰ ਤੇ ਸਥਾਪਤ ਕੀਤੇ ਜਾ ਚੁਕੇ ਹਨ, ਉਥੇ ਪੰਜਾਬੀ ਬੋਲੀ ਦਾ ਸੂਬਾ ਬਣਾਉਣ ਦੀ ਮੰਗ ਨਾ ਮੰਨੀ ਜਾਣ ਕਾਰਨ ਪੰਜਾਬੀ ਬੋਲੀ ਅਤੇ ਪੰਜਾਬੀ ਬੋਲਣ ਵਾਲੇ ਲੋਕਾਂ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ, ਇਸ ਲਈ ਇਹ ਜਨਰਲ ਸਮਾਗਮ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਕੇਵਲ ਬੋਲੀ ਦੇ ਅਧਾਰ ਤੇ ਛੀਘਰ ਹੀ ਪੰਜਾਬੀ ਸੂਬਾ ਕਾਇਮ ਕਰਕੇ ਇਸ ਵਿਤਕਰੇ ਨੂੰ ਦੂਰ ਕੀਤਾ ਜਾਵੇ । 28-3-1965

**ਸਿੱਖਾਂ ਲਈ 'ਸ੍ਰੀ' ਦੀ ਥਾਵੇਂ 'ਸਰਦਾਰ' ਦੀ ਪ੍ਰੋੜ੍ਹਤਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਸਮਾਗਮ ਇਸ ਗੱਲ ਨੂੰ ਬੜੀ ਘ੍ਰਿਣਾ ਨਾਲ ਵੇਖਦਾ ਹੈ ਕਿ ਫਿਰਕੂ ਜ਼ਹਿਨੀਅਤ ਅਤੇ ਫਿਰਕੂ ਰੁਚੀਆਂ ਦੇ ਆਧਾਰ ਤੇ ਸਿੱਖਾਂ ਦੇ ਕੌਮੀ ਵਕਾਰ ਨੂੰ ਸੱਟ ਮਾਰਨ ਦੇ ਕਈ ਪਹਿਲੂਆਂ ਤੋਂ ਯਤਨ ਕੀਤੇ ਜਾ ਰਹੇ ਹਨ । ਸਿੱਖ ਦੇ ਨਾਮ ਨਾਲ 'ਸਰਦਾਰ' ਦੀ ਥਾਵੇਂ ਸ੍ਰੀ ਦਾ ਸ਼ਬਦ ਲਗਾ ਕੇ ਲਿਖਣਾ ਜਾਂ ਬੁਲਾਉਣਾ ਅਜਿਹੇ ਹਮਲੇ ਦੀ ਹੀ ਇਕ ਕੜੀ ਹੈ। ਸੋ ਇਹ ਸਮਾਗਮ ਸਰਕਾਰ, ਗੈਰ-ਸਿੱਖ ਸੰਪਰਦਾਵਾਂ ਅਤੇ ਦੇਸ਼ ਦੇ ਅਖਬਾਰ ਨਵੀਸਾਂ ਤੇ ਜ਼ੋਰ ਦੇਂਦਾ ਹੈ ਕਿ ਹਰ ਇਕ ਸਿੱਖ ਦੇ ਨਾਮ ਨਾਲ 'ਸਰਦਾਰ' ਸ਼ਬਦ ਹੀ ਵਰਤਿਆ ਜਾਵੇ । 23-3-1965

**ਪੰਜਾਬੀ ਬੋਲੀ ਨੂੰ ਅਦਾਲਤੀ ਜ਼ਬਾਨ ਬਨਾਉਣ ਬਾਰੇ ਮਤਾ :**

ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਇਸ ਗੱਲ ਤੇ ਸ਼ੋਕ ਪ੍ਰਗਟ ਕਰਦਾ ਹੈ ਕਿ ਪੰਜਾਬੀ ਬੋਲੀ ਨੂੰ ਇਸ ਦਾ ਯੋਗ ਸਥਾਨ ਦੇਣ ਦੀ ਥਾਂ ਦਿਨੋ ਦਿਨ ਇਸ ਨੂੰ ਹੋਰ ਪਿਛੇ ਸੁਟਿਆ ਜਾ ਰਿਹਾ ਹੈ ਅਤੇ ਇਸ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ । ਜ਼ਿਲਾ ਪੱਧਰ ਤਕ ਚੂੰਕਿ ਪੰਜਾਬੀ ਨੂੰ ਲਾਗੂ ਕਰਨ ਦੇ ਫ਼ੈਸਲੇ ਹੋਏ ਹਨ, ਪਰ ਉਨ੍ਹਾਂ ਉਤੇ ਕਿਸੇ ਥਾਂ ਤੇ ਵੀ ਸਚਿਆਈ ਨਾਲ ਅਮਲ ਨਹੀਂ ਕੀਤਾ ਗਿਆ ਅਤੇ ਜਿਥੇ ਅਜਿਹਾ ਅਮਲ ਹੋਇਆ ਵੀ ਸੀ, ਉਹ ਹੁਣ ਦਿਨੋ ਦਿਨ ਬਦਲਿਆ ਜਾ ਰਿਹਾ ਹੈ ਅਤੇ ਹੁਣ ਜ਼ਿਲਾ ਪੱਧਰ ਦੇ ਦਫਤਰਾਂ ਅਤੇ ਅਦਾਲਤੀ ਕੰਮਾਂ ਨੂੰ ਪੰਜਾਬੀ ਦੀ ਥਾਵੇਂ ਹੋਰ ਭਾਸ਼ਾਵਾਂ ਵਿਚ ਕਰਨਾ ਸ਼ੁਰੂ ਕਰ ਦਿਤਾ ਹੈ ।

ਇਹ ਸਮਾਗਮ ਪੰਜਾਬ ਅਤੇ ਭਾਰਤ ਸਰਕਾਰ ਤੇ ਜ਼ੋਰ ਦਿੰਦਾ ਹੈ ਕਿ ਤੁਰਤ ਹੀ ਪੰਜਾਬੀ ਬੋਲੀ (ਗੁਰਮੁਖੀ ਲਿੱਪੀ) ਦਾ ਰਾਜ ਪੱਧਰ ਤਕ ਪ੍ਰਯੋਗ ਕਰਦੇ ਹੋਏ ਫ਼ੈਸਲਿਆਂ ਤੇ ਕੀਤੇ ਬਚਨਾਂ ਨੂੰ ਪੂਰਾ ਕੀਤਾ ਜਾਵੇ ਅਤੇ ਪੰਜਾਬੀ ਬੋਲੀ ਨਾਲ ਹੋ ਰਹੀ ਬੇਇਨਸਾਫ਼ੀ ਵੀ ਦੂਰ ਕੀਤੀ ਜਾਵੇ ।

**ਭਾਰਤੀ ਫ਼ੌਜਾਂ ਵਿਚ ਸਿੱਖੀ ਰਹਿਤ ਮਰਯਾਦਾ ਕਾਇਮ ਰਖਵਾਉਣ ਦਾ ਮਤਾ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਭਾਰਤ ਦੀਆਂ ਫੌਜਾਂ ਵਿਚ ਭਰਤੀ ਹੋ ਕੇ ਦੇਸ਼ ਦੀ ਰਖਿਆ ਅਤੇ ਸ਼ਾਨ ਨੂੰ ਉੱਚਿਆਂ ਕਰਨ ਲਈ ਕੁਰਬਾਨੀਆਂ ਕਰਨ ਅਤੇ ਪੰਥ ਦਾ ਨਾਮ ਰੌਸ਼ਨ ਕਰਨ ਵਾਲੇ ਬਹਾਦਰ ਸਿੱਖ ਨੌਜਵਾਨਾਂ

ਦੀਆਂ ਕਮਾਈਆਂ ਅਤੇ ਘਾਲਣਾਂ ਤੇ ਮਾਣ ਕਰਦਾ ਹੈ ਅਤੇ ਉਨ੍ਹਾਂ ਨੂੰ ਪ੍ਰੇਰਨਾ ਕਰਦਾ ਹੈ ਕਿ ਉਹ ਸਿੱਖ ਰਹੁ-ਰੀਤੀ ਵਿਚ ਪੱਕੇ ਤੇ ਪੂਰਨ ਗੁਰਸਿੱਖਾਂ ਦੇ ਗੁਣਾਂ ਦੇ ਧਾਰਨੀ ਰਹਿਣ ਤਾਂ ਜੋ ਦੇਸ਼ ਅਤੇ ਕੌਮ ਦੀ ਸੱਚੇ ਉਤਸ਼ਾਹ ਨਾਲ ਸੇਵਾ ਕਰ ਸਕਣ :

ਇਹ ਸਮਾਗਮ ਭਾਰਤ ਸਰਕਾਰ ਨੂੰ ਵੀ ਚਿਤਾਵਨੀ ਦਿੰਦਾ ਹੈ ਕਿ ਸਿੱਖਾਂ ਦੀ ਫੌਜੀ ਵਡਿਆਈ ਦਾ ਨਿਰਭਰ ਉਨ੍ਹਾਂ ਪੁਰਾਣੀਆਂ ਰਵਾਇਤਾਂ, ਸਿੱਖੀ ਜੀਵਨ ਅਤੇ ਸਿੱਖੀ-ਰਹਿਤ ਮਰਯਾਦਾ ਤੇ ਹੈ, ਜਿਸ ਦਾ ਕਾਇਮ ਰਖਣਾ ਉਸ ਦੇ ਅੰਦਰ ਸੱਚੀ ਦੇਸ਼ ਭਗਤੀ ਤੇ ਸੇਵਾ ਸਪਿਰਟ ਪੈਦਾ ਕਰਨ ਲਈ ਅਤਿਅੰਤ ਜ਼ਰੂਰੀ ਹੈ। ਇਸ ਲਈ ਇਹ ਸਮਾਗਮ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਜਿਸ ਤਰ੍ਹਾਂ ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਅੰਗਰੇਜ਼ ਦੇ ਸਮੇਂ ਅਤੇ ਸੈਕੂਲਰ ਰਾਜ ਦੇ ਬਾਨੀ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਫੌਜਾਂ ਵਿਚ ਭਰਤੀ ਹੋਏ ਹਰ ਕੇਸਾਧਾਰੀ ਸਿੱਖ ਲਈ ਕੇਸ ਦਾੜ੍ਹੀ ਰਖਣਾ ਅਤੇ ਸਿੱਖ ਰਹਿਤ ਮਰਯਾਦਾ ਵਿਚ ਪੱਕੇ ਰਹਿਣਾ ਜ਼ਰੂਰੀ ਸੀ, ਉਸੇ ਤਰ੍ਹਾਂ ਹੁਣ ਭੀ ਭਰਤੀ ਹੋਏ ਸਿੱਖ ਅਫ਼ਸਰ ਅਤੇ ਸਿਪਾਹੀ ਲਈ ਸਿੱਖੀ ਰਹਿਤ ਮਰਯਾਦਾ ਦੀ ਪਾਬੰਦੀ ਲਾਜ਼ਮੀ ਕੀਤੀ ਜਾਵੇ ਅਤੇ ਜਿਸ ਕਿਸੇ ਨੇ ਕਿਤੇ ਢਿੱਲ ਕੀਤੀ ਹੋਵੇ, ਉਹ ਢਿੱਲ ਦੂਰ ਕਰਾਈ ਜਾਵੇ।

28- -1965

**ਬਾਵਨ ਦੁਆਦਸ਼ੀ ਦੇ ਮੇਲੇ ਸਮੇਂ ਸਿੱਖਾਂ ਨੂੰ ਦੀਵਾਨ ਕਰਨ ਤੋਂ ਰੁਕਾਵਟਾਂ :**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਜ ਦਾ ਜਨਰਲ ਸਮਾਗਮ ਅੰਬਾਲਾ ਸ਼ਹਿਰ ਵਿਚ ਬਾਵਨ ਦੁਆਦਸ਼ੀ ਦੇ ਮੇਲੇ ਸਮੇਂ ਗੁਰਦੁਆਰਾ ਸਿੰਘ ਸਭਾ ਅਨਾਜ ਮੰਡੀ ਵਿਚ ਸਿੱਖਾਂ ਵਲੋਂ ਕੀਤੇ ਜਾਂਦੇ ਧਾਰਮਿਕ ਦੀਵਾਨ ਪੁਰ ਪੰਜਾਬ ਸਰਕਾਰ ਵਲੋਂ ਲਾਈ ਗਈ ਪਾਬੰਦੀ ਤੇ ਬੜਾ ਦੁਖ ਤੇ ਅਫਸੋਸ ਦਾ ਪ੍ਰਗਟਾਵਾ ਕਰਦਾ ਹੈ। ਇਹ ਧਾਰਮਿਕ ਦੀਵਾਨ ਲਗਾਤਾਰ ਕਈ ਸਾਲਾਂ ਤੋਂ ਬਾਵਨ ਦੁਆਦਸ਼ੀ ਸਮੇਂ ਲਗਦਾ ਰਿਹਾ ਹੈ ਅਤੇ ਇਸ ਸੰਬੰਧ ਵਿਚ ਲੰਮੇ ਸਮੇਂ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਰਕਾਰ ਨਾਲ ਲਿਖਾ-ਪੜ੍ਹੀ ਹੋ ਰਹੀ ਹੈ, ਪਰੰਤੂ ਸਰਕਾਰ ਆਪਣੀ ਜ਼ਿੱਦ ਤੇ ਕਾਇਮ ਹੈ ਅਤੇ ਸਿੱਖਾਂ ਵਲੋਂ ਹਰ ਸਾਲ ਕੀਤੇ ਜਾਂਦੇ ਧਾਰਮਿਕ ਦੀਵਾਨ ਪੁਰ ਪਾਬੰਦੀ ਲਗਾ ਦਿੰਦੀ ਹੈ ਅਤੇ ਹਿੰਦੂ ਫਿਰਕਾ ਪ੍ਰਸਤੀ ਨੂੰ ਪੁਲਿਸ ਦੀ ਸਹਾਇਤਾ ਨਾਲ ਜਲਸਾ ਕਰਨ ਦੀ ਸ਼ਹਿ ਦੇ ਕੇ ਭਾਰਤ ਦੇ ਵਿਧਾਨ ਦੀ ਸਿਧੀ ਉਲੰਘਣਾ ਕਰਦੀ ਹੈ। ਸਰਕਾਰ ਦੀ ਇਸ ਇਕ ਪੱਖੀ ਨੀਤੀ ਦੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਇਹ ਜਨਰਲ ਸਮਾਗਮ ਪੁਰਜ਼ੋਰ ਨਿਖੇਧੀ ਕਰਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ਸਰਬ ਸੰਮਤੀ ਨਾਲ ਪ੍ਰਵਾਨ ਕਰਦਾ ਹੈ ਕਿ ਜਦ ਸਿੱਖਾਂ ਦੇ ਧਾਰਮਿਕ ਸਥਾਨਾਂ ਤਖਤ ਸ੍ਰੀ ਕੇਸਗੜ੍ਹ ਸਾਹਿਬ, ਗੁਰਦੁਆਰਾ ਸ੍ਰੀ ਬਾਬਾ ਬਕਾਲਾ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਮੁਕਤਸਰ ਸਾਹਿਬ ਆਦਿ ਦੇ ਜੋੜ-ਮੇਲਿਆਂ ਸਮੇਂ ਹਰੇਕ ਪਾਰਟੀ ਨੂੰ ਦੀਵਾਨ ਤੇ ਜਲਸੇ ਕਰਨ ਦੀ ਖੁਲ੍ਹ ਦਿੰਦੀ ਹੈ ਤਾਂ ਬਾਵਨ ਦੁਆਦਸ਼ੀ ਦੇ ਇਸ ਮੇਲੇ ਤੇ ਸਿੱਖਾਂ ਦੇ ਧਾਰਮਿਕ ਦੀਵਾਨ ਤੇ ਪਾਉਣੀ ਲਾਉਣੀ ਸਖਤ ਅਯੋਗ ਹੈ। ਇਸ ਲਈ ਇਹ ਜਨਰਲ ਸਮਾਗਮ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਸਰਕਾਰ ਇਨ੍ਹਾਂ ਲਗੀਆਂ ਪਾਬੰਦੀਆਂ ਨੂੰ ਤੁਰਤ ਹੀ ਵਾਪਸ ਲਵੇ।"

18-14-1966

**ਗੁਰਦੁਆਰਾ ਦਮਦਮਾ ਸਾਹਿਬ ਨੂੰ ਤਖਤ ਕਰਾਰ ਦੇਣ ਬਾਰੇ ਮਤਾ :**

ਇਸ ਤੋਂ ਬਾਅਦ ਗੁਰਦੁਆਰਾ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਨੂੰ ਗੁਰੂ ਖਾਲਸੇ ਦਾ ਪੰਜਵਾਂ ਤਖਤ ਕਰਾਰ ਦੇਣ ਬਾਰੇ ਮਤਾ ਪਾਸ ਕੀਤਾ ਗਿਆ ਤੇ ਉਸ ਮਤੇ ਦੇ ਨਾਲ ਹੀ ਗੁਰਦੁਆਰਾ ਐਕਟ ਵਿਚ ਤਖਤ ਦਮਦਮਾ ਸਾਹਿਬ ਦੇ ਜਥੇਦਾਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਤਸੱਵਰ ਕੀਤੇ ਜਾਣ ਬਾਰੇ ਸਿਫਾਰਸ਼ ਕੀਤੀ ਗਈ, ਤਾਂਕਿ ਭਵਿਖ ਵਿਚ ਕੋਈ ਕਾਨੂੰਨੀ ਅੜਚਨ ਪੇਸ਼ ਨਾ ਆਵੇ । 18-11-1966

**ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੁਮਾਲਾਂ ਪੁਰ ਤਸਵੀਰਾਂ ਨਾ ਛਾਪਣ ਦਾ ਮਤਾ :**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿਤਰ ਰੁਮਾਲਾਂ ਪਰ ਦਸ ਗੁਰੂ ਸਾਹਿਬ ਦੀਆਂ ਮਸਨੂਈ ਤਸਵੀਰਾਂ ਛਾਪ ਕੇ ਗੁਰੂ-ਘਰ ਦੀ ਬੇਅਦਬੀ ਕੀਤੀ ਜਾ ਰਹੀ ਹੈ । ਉਸ ਨੂੰ ਰੋਕਣ ਲਈ ਮਤਾ ਪਾਸ ਹੋਇਆ ਕਿ ਦੁਕਾਨਦਾਰਾਂ ਨੂੰ ਅਜਿਹਾ ਕੰਮ ਕਰਨ ਤੋਂ ਰੋਕਿਆ ਜਾਵੇ ਤੇ ਅਗੇ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੁਮਾਲਾਂ ਉਤੇ ਤਸਵੀਰਾਂ ਹਰਗਿਜ਼ ਨਾ ਛਾਪੀਆਂ ਜਾਣ ਤੇ ਗਵਰਨਮੈਂਟ ਨੂੰ ਵੀ ਇਸ ਬਾਰੇ ਕਾਨੂੰਨ ਬਣਾਉਣ ਤੇ ਜ਼ੋਰ ਦਿਤਾ ਗਿਆ ।

18-11-1966

**ਟਿਕਟਾਂ ਉਤੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਨਾ ਛਾਪਣ ਬਾਰੇ ਮਤਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੋਟਿਸ ਵਿਚ ਲਿਆਂਦਾ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ 300ਵੇਂ ਪ੍ਰਕਾਸ਼ ਦਿਹਾੜੇ ਤੇ ਸਰਕਾਰ ਉਨ੍ਹਾਂ ਦੇ ਸਤਿਕਾਰ ਵਜੋਂ ਗੁਰੂ ਮਹਾਰਾਜ ਦੀਆਂ ਤਸਵੀਰਾਂ ਵਾਲੀਆਂ ਡਾਕ-ਟਿਕਟਾ ਜਾਰੀ ਕਰ ਰਹੀ ਹੈ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਰਕਾਰ ਦਾ ਧਿਆਨ ਇਸ ਪਾਸੇ ਵਲ ਦਿਵਾਇਆ ਜਾਂਦਾ ਹੈ ਕਿ ਇਸ ਤਰ੍ਹਾਂ ਗੁਰੂ ਸਾਹਿਬ ਦੀ ਤਸਵੀਰ ਛਾਪਣੀ ਉਚਿਤ ਨਹੀਂ ਹੈ । ਅੱਜ ਦਾ ਜਨਰਲ ਇਜਲਾਸ ਸਰਕਾਰ ਤੋਂ ਮੰਗ ਕਰਦਾ ਹੈ ਕਿ ਗੁਰੂ ਮਹਾਰਾਜ ਦੀ ਯਾਦ ਵਿਚ ਜਾਰੀ ਕੀਤੀਆਂ ਜਾਣ ਵਾਲੀਆਂ ਟਿਕਟਾਂ ਤੇ ਗੁਰੂ ਮਹਾਰਾਜ ਦੀ ਤਸਵੀਰ ਨਾ ਛਾਪੀ ਜਾਵੇ ਅਤੇ ਉਨ੍ਹਾਂ ਦੇ ਪ੍ਰਕਾਸ਼ ਸਥਾਨ ਸ੍ਰੀ ਪਟਨਾ ਸਾਹਿਬ ਦੀ ਤਸਵੀਰ ਦਿਤੀ ਜਾਵੇ । 18-11-1966

**ਪੰਜਾਬੀ ਬੋਲੀ ਨੂੰ ਭਾਰਤੀ ਸੂਬਿਆਂ ਵਿਚ ਦੂਜੀ-ਰਾਜ ਭਾਸ਼ਾ ਦਾ ਦਰਜਾ ਦੇਣ ਬਾਰੇ ਮਤਾ :**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਜ ਦਾ ਜਨਰਲ ਸਮਾਗਮ ਅਨੁਭਵ ਕਰਦਾ ਹੈ ਕਿ ਦੇਸ਼ ਦੀ ਵੰਡ ਪਿਛੋਂ ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਦੀ ਭਾਰੀ ਸੰਖਿਆ ਹਰਿਆਣਾ, ਦਿਲੀ, ਚੰਡੀਗੜ੍ਹ, ਹਿਮਾਚਲ ਪ੍ਰਦੇਸ਼, ਜੰਮੂ-ਕਸ਼ਮੀਰ, ਰਾਜਿਸਥਾਨ ਦੇ ਜ਼ਿਲਾ ਗੰਗਾ ਨਗਰ ਤੇ ਯੂ. ਪੀ. ਦੇ ਇਲਾਕੇ ਵਿਚ ਆਬਾਦ ਹੋ ਗਈ ਹੈ ਅਰ ਸਮੂਹ ਪੰਜਾਬੀਆਂ ਨੇ ਇਨ੍ਹਾਂ ਪ੍ਰਾਂਤਾਂ ਦੀ ਉੱਨਤੀ ਲਈ ਵਧ-ਚੜ੍ਹ ਕੇ ਹਿੱਸਾ ਪਾਇਆ ਹੈ, ਪਰੰਤੂ ਦੁਖ ਦੀ ਗਲ ਹੈ ਕਿ ਇਨ੍ਹਾਂ ਰਾਜ-ਸਰਕਾਰਾਂ ਵਲੋਂ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਨੂੰ ਮਾਨਤਾ ਦੇਣ ਹਿਤ ਕੋਈ ਠੋਸ ਕਾਰਰਵਾਈ ਨਹੀਂ ਕੀਤੀ ਗਈ, ਜਿਸ ਕਾਰਣ ਪੰਜਾਬੀ ਪਰਵਾਰਾਂ ਤੇ ਬਚਿਆਂ ਨੂੰ ਵਿਦਿਅਕ ਖੇਤਰ ਵਿਚ ਮਹਾਨ ਔਕੜਾਂ ਆ ਰਹੀਆਂ ਹਨ ਅਤੇ

ਉਹ ਆਪਣੇ ਸਭਿਆਚਾਰ ਦੇ ਸੋਮੇ ਤੋਂ ਟੁਟ ਰਹੇ ਹਨ । ਇਹ ਇਜਲਾਸ ਉਪ੍ਰੋਕਤ ਸਰਕਾਹਾਂ ਪਾਸ ਪੁਰਜ਼ੋਰ ਅਪੀਲ ਕਰਦਾ ਹੈ ਕਿ ਉਹ ਆਪਣੇ ਰਾਜ ਵਿਚ ਪੰਜਾਬੀ ਬੋਲੀ ਨੂੰ ਗੁਰਮੁਖੀ ਅੱਖਰਾਂ ਵਿਚ ਪ੍ਰਵਾਨ ਕਰਨ ਤਾਂ ਜੋ ਉਥੋਂ ਦੇ ਵਸਦੇ ਪੰਜਾਬੀ ਬੱਚੇ ਸਕੂਲਾਂ ਕਾਲਜਾਂ ਵਿਚ ਸਵੈ-ਇੱਛਾ ਅਨੁਸਾਰ ਆਪਣੀ ਮਾਤ-ਬੋਲੀ ਵਿਚ ਵਿਦਿਆ ਪ੍ਰਾਪਤ ਕਰ ਸਕਣ ।

27-101968

## ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ (ਨੰਦੇੜ-ਦੱਖਣ) ਦੀ ਸਿੱਖੀ ਮਰਯਾਦਾ ਕਾਇਮ ਰੱਖਣ ਬਾਰੇ ਮਤਾ :—

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਸਮਾਗਮ ਅਨੁਭਵ ਕਰਦਾ ਹੈ ਕਿ ਨਾਦੇੜ ਸਿੱਖ ਗੁਰਦੁਆਰਾ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਦਾ ਐਕਟ 1956, ਜਿਸ ਦੁਆਰਾ ਸ੍ਰੀ ਹਜ਼ੂਰ ਸਾਹਿਬ ਅਤੇ ਹੋਰ ਸੰਬੰਧਿਤ ਗੁਰਦੁਆਰਿਆਂ ਦਾ ਪ੍ਰਬੰਧਕ ਬੋਰਡ ਸਥਾਪਤ ਕੀਤਾ ਗਿਆ ਹੈ, ਵਿਚ ਕੁਝ ਅਜਿਹੀਆਂ ਤਰੁਟੀਆਂ ਹਨ, ਜੋ ਸਿੱਖ ਮਰਯਾਦਾ ਦੇ ਪੂਰਨ ਭਾਂਤਿ ਅਨੁਕੂਲ ਨਹੀਂ । ਇਸ ਬੋਰਡ ਦੀ ਬਣਤਰ ਵਿਚ ਮੈਂਬਰਾਂ ਦੀ ਨਾਮਜ਼ਦਗੀ, ਸਿੱਖੀ ਸਪਿਰਟ ਤੇ ਭਾਵਨਾ ਦੇ ਅਨੁਕੂਲ ਨਹੀਂ, ਜਿਹਾ ਕਿ ਪੰਜਾਬ ਦੇ ਗੁਰਦੁਆਰਾ ਐਕਟ ਵਿਚ ਅੰਕਿਤ ਹੈ, ਇਸ ਲਈ ਇਹ ਸਮਾਗਮ ਮੰਗ ਕਰਦਾ ਹੈ ਕਿ :

1. ਇਸ ਐਕਟ ਅਨੁਸਾਰ ਨਾਮਜ਼ਦ ਅਤੇ ਹੋਰ ਮੈਂਬਰਾਂ ਲਈ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਹੋਵੇ ਅਤੇ ਸ਼ਰਾਬ ਪੀਣਾ ਸਪਸ਼ਟ ਅੱਖਰਾਂ ਵਿਚ ਵਿਵਰਜ਼ਤ ਹੋਵੇ ।

2. ਇਸ ਬੋਰਡ ਵਿਚ ਪਾਰਲੀਮੈਂਟ ਦੇ ਦੋ ਸਿੱਖ ਮੈਂਬਰਾਂ ਦੀ ਨਾਮਜ਼ਦਗੀ ਦੀ ਬਜਾਇ, ਨਾਮਜ਼ਦਗੀ ਦਾ ਅਧਿਕਾਰ ਵੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਦਿਤਾ ਜਾਵੇ ਕਿਉਂਕਿ ਪਾਰਲੀਮੈਂਟ ਦੇ ਦੋ ਸਿੱਖ ਮੈਂਬਰ ਨਿਰੋਲ ਸਿੱਖ ਵੋਟਰਾਂ ਦੇ ਪ੍ਰਤਿਨਿਧ ਨਹੀਂ ।

ਇਹ ਇਜਲਾਸ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਅਧਿਕਾਰ ਦਿੰਦਾ ਹੈ ਕਿ ਉਹ ਸ਼ੀਘਰ ਹੀ ਇਸ ਐਕਟ ਵਿਚ ਲੋੜੀਂਦੀਆਂ ਤਰਮੀਮਾਂ ਕਰਵਾਉਣ ਹਿਤ ਮਹਾ-ਰਾਸ਼ਟਰ ਸਰਕਾਰ ਨਾਲ ਗਲਬਾਤ ਆਰੰਭ ਕਰਨ ।"

27-10-1968

## ਬਰਤਾਨਵੀ ਸਰਕਾਰ ਵਲੋਂ ਸਿੱਖਾਂ ਦੀ ਦਸਤਾਰ ਤੇ ਲਾਈ ਪਾਬੰਦੀ ਬਾਰੇ ਮਤਾ :

ਬਰਤਾਨੀਆਂ ਦੀ ਇਕ ਟ੍ਰਾਂਸਪੋਰਟ ਕੰਪਨੀ ਵਲੋਂ ਸਿੱਖਾਂ ਦੀ ਦਸਤਾਰ ਤੇ ਲੱਗੀ ਹੋਈ ਪਾਬੰਦੀ ਅਫਸੋਸਨਾਕ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਇਜਲਾਸ ਇਸ ਤੇ ਜ਼ੋਰਦਾਰ ਰੋਸ ਪ੍ਰਗਟ ਕਰਦਾ ਹੈ। ਅੰਗਰੇਜ਼, ਸਿੱਖਾਂ ਦੀ ਧਾਰਮਿਕ ਰਹੁਰੀਤ ਤੋਂ ਅਨਜਾਣ ਨਹੀਂ ਹੈ ਅਤੇ ਉਹ ਜਾਣਦਾ ਹੈ ਕਿ ਦਸਤਾਰ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ ਤੇ ਇਸ ਤੇ ਪਾਬੰਦੀ ਉਨ੍ਹਾਂ ਲਈ ਅਸਹਿ ਹੈ। ਦੁੱਖ ਦੀ ਗੱਲ ਹੈ ਕਿ ਇਹ ਸਭ ਕੁਝ ਜਾਣਦੇ ਹੋਏ ਉਸ ਨੇ ਇਹ ਪਾਬੰਦੀ ਲਾਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ਭਾਰਤ ਸਰਕਾਰ ਦਾ ਧਿਆਨ ਇਸ ਪਾਸੇ ਵਲ ਦਿਵਾਉਂਦਾ ਹੋਇਆ ਮੰਗ ਕਰਦਾ ਹੈ ਕਿ ਉਹ ਬਰਤਾਨੀਆਂ ਸਰਕਾਰ ਨਾਲ ਸਫਾਰਤੀ ਪੱਧਰ ਤੇ ਗਲ-ਬਾਤ ਕਰਕੇ ਇਹ ਪਾਬੰਦੀ ਰੁਕਵਾਏ ।

23-3-1969

## ਭਾਖੜਾ ਡੈਮ, ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕੇ ਵਾਪਸ ਲੈਣ ਬਾਰੇ ਮਤਾ :

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਸਮਾਗਮ

ਮੰਗ ਕਰਦਾ ਹੈ ਕਿ ਕੇਂਦਰੀ ਸਰਕਾਰ, ਚੰਡੀਗੜ੍ਹ, ਭਾਖੜਾ ਡੈਮ, ਬਿਆਸ ਡੈਮ ਤੇ ਪੰਜਾਬੀ ਭਾਸ਼ੀ ਇਲਾਕੇ ਪੰਜਾਬ ਨੂੰ ਵਾਪਸ ਮੋੜਨ ਵਿਚ ਕੋਈ ਟਾਲ-ਮਟੋਲ ਨਾ ਕਰੇ। ਇਹ ਡੈਮ ਤੇ ਇਲਾਕੇ ਪੰਜਾਬ ਦੇ ਹਨ ਤੇ ਇਨ੍ਹਾਂ ਦਾ ਹੋਰ ਬਾਹਰ ਰਖਣਾ ਅਸਹਿ ਹੈ। ਇਹ ਸ਼ਹਿਰ, ਡੈਮ ਤੇ ਪੰਜਾਬੀ ਭਾਸ਼ੀ ਇਲਾਕੇ ਸ਼ੀਘਰ ਹੀ ਪੰਜਾਬ ਦੇ ਹਵਾਲੇ ਕੀਤੇ ਜਾਣ।'

23-3-1969

**ਪੰਜਾਬੋਂ ਬਾਹਰ ਸਿੱਖਾਂ ਪਰ ਹੋ ਰਹੀਆਂ ਵਧੀਕੀਆਂ ਦੂਰ ਕਰਾਉਣ ਲਈ ਮਤਾ :**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਸਮਾਗਮ ਦਿੱਲੀ, ਜੰਮੂ, ਕਸ਼ਮੀਰ, ਰਾਜਿਸਥਾਨ, ਉੱਤਰ ਪ੍ਰਦੇਸ਼ ਅਤੇ ਮਹਾਰਾਸ਼ਟਰ ਆਦਿ ਦੇ ਸੂਬਿਆਂ ਵਿਚ ਸਿੱਖਾਂ ਨਾਲ ਵੱਖੋ ਵੱਖ ਤਰੀਕੇ ਵਰਤ ਕੇ ਹੋ ਰਹੀਆਂ ਵਧੀਕੀਆਂ ਤੇ ਗਹਿਰੀ ਚਿੰਤਾ ਪ੍ਰਗਟ ਕਰਦਾ ਹੈ ਅਤੇ ਇਨ੍ਹਾਂ ਸੂਬਿਆਂ ਤੇ ਕੇਂਦਰ ਸਰਕਾਰ ਤੋਂ ਮੰਗ ਕਰਦਾ ਹੈ ਕਿ ਉਹ ਇਨ੍ਹਾਂ ਵਧੀਕੀਆਂ ਨੂੰ ਰੋਕ ਕੇ ਸਿੱਖਾਂ ਦੀ ਜਾਨ-ਮਾਲ ਦੀ ਰਾਖੀ ਕਰੇ। ਇਨ੍ਹਾਂ ਵਧੀਕੀਆਂ ਦੇ ਨਤੀਜੇ ਦੇਸ਼ ਦੇ ਭਵਿਖ ਤੇ ਬਹੁਤ ਮਾੜਾ ਅਸਰ ਪਾ ਕੇ ਉਸ ਨੂੰ ਧੁੰਦਲਾ ਕਰ ਸਕਦੇ ਹਨ।

23-3-1969

**ਗੁਰਦੁਆਰਿਆਂ ਦੀਆਂ ਜ਼ਮੀਨਾਂ ਮੁਜ਼ਾਰਾ-ਐਕਟ ਤੋਂ ਬਾਹਰ ਰੱਖਣ ਬਾਰੇ ਮਤਾ :**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਕੇਂਦਰ ਤੇ ਸੂਬਾਈ ਸਰਕਾਰਾਂ ਤੋਂ ਮੰਗ ਕਰਦਾ ਹੈ ਕਿ ਉਹ ਦੇਸ਼ ਭਰ ਵਿਚ ਸਾਰੇ ਧਾਰਮਿਕ ਸਥਾਨਾਂ ਦੇ ਨਾਮ ਲੱਗੀਆਂ ਜ਼ਮੀਨਾਂ ਮੁਜ਼ਾਰਾ-ਐਕਟ ਤੋਂ ਬਾਹਰ ਰਖੇ ਕਿਉਂਕਿ ਧਾਰਮਿਕ ਸਥਾਨਾਂ ਦੀ ਆਮਦਨ ਲੋਕ-ਭਲਾਈ ਲਈ ਖਰਚ ਕੀਤੀ ਜਾਂਦੀ ਹੈ।"

23-3-69

**ਸਿੱਖੀ ਨੂੰ ਪਤਿਤਪੁਣੇ ਤੋਂ ਬਚਾਉਣ ਲਈ ਮਤਾ :**

"ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਇਹ ਜਨਰਲ ਸਮਾਗਮ ਬੜੇ ਦੁਖ ਨਾਲ ਇਹ ਗਲ ਰੀਕਾਰਡ ਤੇ ਲਿਆਉਂਦਾ ਹੈ ਕਿ ਸਿੱਖਾਂ ਵਿਚ ਸਿੱਖੀ ਸ਼ਰਧਾ ਤੇ ਰਹਿਤ ਬਹਿਤ ਦਾ ਘਾਟਾ ਦਿਨ-ਬ-ਦਿਨ ਵਧ ਰਿਹਾ ਹੈ ਜੋ ਧਰਮ ਪ੍ਰਚਾਰ ਦੀਆਂ ਠੋਸ ਤੇ ਉਸਾਰੂ ਸਕੀਮਾਂ ਨਾਲ ਰੋਕਿਆ ਜਾ ਸਕਦਾ ਹੈ ਅਤੇ ਇਸ ਸੰਬੰਧੀ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸਿੱਖ ਸੰਸਥਾਵਾਂ ਤੇ ਪੰਥ ਦਰਦੀਆਂ ਨੂੰ ਵਧੇਰੇ ਉਦਮ ਕਰਨ ਦੀ ਲੋੜ ਹੈ। ਖਾਸ ਤੌਰ ਤੇ ਸ਼੍ਰੋ: ਗੁ: ਪ੍ਰ: ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੂੰ ਸਾਰੇ ਪੰਥਕ ਹਿਤੈਸ਼ੀਆਂ ਦੀ ਮਿਲਵਰਤਨ ਨਾਲ ਸਿੱਖ ਸੰਗਤਾਂ ਵਿਚ ਸਿੱਖੀ ਸ਼ਰਧਾ ਉਜਾਗਰ ਕਰਨ ਲਈ ਵਿਸ਼ੇਸ਼ ਪ੍ਰਬੰਧ ਕਰਨੇ ਚਾਹੀਦੇ ਹਨ।

ਇਸ ਸਬੰਧ ਵਿਚ ਇਹ ਸਮਾਗਮ ਪੰਜਾਬ ਸਰਕਾਰ ਤੋਂ ਮੰਗ ਕਰਦਾ ਹੈ ਕਿ ਉਹ

(1) ਸਕੂਲਾਂ ਤੇ ਕਾਲਜਾਂ ਵਿਚ ਧਾਰਮਿਕ ਵਿਦਿਆ ਦਾ ਉਚੇਚਾ ਤੇ ਪੱਕਾ ਪ੍ਰਬੰਧ ਕਰੇ।

(2) ਸਰਕਾਰੀ ਮੁਲਾਜ਼ਮਾਂ ਵਿਚ ਵਧ ਰਹੇ ਪਤਿਤਪੁਣੇ ਨੂੰ ਰੋਕਣ ਲਈ ਯੋਗ ਤੇ ਠੋਸ ਯਤਨ ਕਰੇ।"

**ਸਰਕਾਰ ਵਲੋਂ ਸਿੱਖਾਂ ਪੁਰ ਹੋ ਰਹੀਆਂ ਵਧੀਕੀਆਂ ਹਟਾਉਣ ਲਈ ਮਤਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਅਤਿਅੰਤ ਦੁਖ ਨਾਲ ਇਹ ਰੀਕਾਰਡ ਤੇ ਲਿਆਉਂਦਾ ਹੈ ਕਿ ਇਸ ਦੇਸ਼ ਦੀ ਕਾਂਗਰਸ ਸਰਕਾਰ ਲੋਕ

ਸਭਾ ਦੀਆਂ ਚੋਣਾਂ ਦੇ ਪਿਛੋਂ ਬਦਲਾ-ਲਊ ਭਾਵਨਾ ਦੇ ਅਧੀਨ ਸਿੱਖਾਂ ਨਾਲ ਦੂਜੇ ਦਰਜੇ ਦੇ ਸ਼ਹਿਰੀਆਂ ਜਿਹਾ ਸਲੂਕ ਕਰ ਰਹੀ ਹੈ ਅਤੇ ਇਹ ਗੱਲ ਇਨ੍ਹਾਂ ਕੁਝ ਕੁ ਘਟਨਾਵਾਂ ਤੋਂ ਬਿਲਕੁਲ ਸਪਸ਼ਟ ਹੋ ਜਾਂਦੀ ਹੈ :

(1) ਪੰਜਾਬ ਸਰਕਾਰ, ਜੋ ਪੰਜਾਬੀਆਂ ਦੀਆਂ ਰੀਝਾਂ ਤੇ ਅਰਮਾਨਾਂ ਦੀ ਸਹੀ ਤਰਜਮਾਨੀ ਕਰਦੀ ਸੀ, ਨੂੰ ਇਕ ਸੋਚੀ ਸਮਝੀ ਸਾਜ਼ਿਸ਼ ਅਧੀਨ ਤੋੜਿਆ ਗਿਆ ।

(2) ਭ੍ਰਿਸ਼ਟਾਚਾਰ ਦੀ ਪੜਤਾਲ ਲਈ ਅਜਿਹਾ ਕਮਿਸ਼ਨ ਬਣਨਾ ਚਾਹੀਦਾ ਸੀ ਜਿਸ ਦੇ ਘੇਰੇ ਵਿਚ 1947 ਤੋਂ ਲੈ ਕੇ ਹੁਣ ਤੀਕ ਦੇ ਸਾਰੇ ਹੀ ਭ੍ਰਿਸ਼ਟਾਚਾਰਾਂ ਦੇ ਦੋਸ਼ਾਂ ਸਬੰਧੀ ਪੜਤਾਲ ਰਖੀ ਜਾਂਦੀ, ਪਰੰਤੂ ਕਾਂਗਰਸੀ ਤੇ ਕਮਿਊਨਿਸਟ ਸਾਬਕ ਵਜ਼ੀਰਾਂ ਵਿਰੁਧ ਸਬੂਤ ਮਿਲਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਪੜਤਾਲ ਦੇ ਘੇਰੇ ਵਿਚ ਸ਼ਾਮਲ ਕਰਨ ਤੋਂ ਇਨਕਾਰ ਕੀਤਾ ਜਾ ਰਿਹਾ ਹੈ ।

(3) ਸਿੱਖ ਅਫਸਰਾਂ ਤੇ ਜ਼ੁਲਮ ਹੋ ਰਿਹਾ ਹੈ ਅਤੇ ਉਨ੍ਹਾਂ ਨੂੰ ਹਰ ਮਾੜਾ ਚੰਗਾ ਢੰਗ ਵਰਤ ਕੇ ਪਰੇਸ਼ਾਨ ਕੀਤਾ ਜਾ ਰਿਹਾ ਹੈ ।

(4) ਦਿੱਲੀ ਦੇ ਗੁਰਦੁਆਰਿਆਂ ਤੇ ਕੇਂਦਰੀ ਸਰਕਾਰ ਨੇ ਹਿੱਕ ਦੇ ਧੱਕੇ ਨਾਲ ਕਬਜ਼ਾ ਕੀਤਾ ਹੈ ਤੇ 7 ਹਜ਼ਾਰ ਸਿੰਘਾਂ ਦੇ ਜੇਲ੍ਹ ਜਾਣ ਅਤੇ ਤਿੰਨ ਸਿੰਘਾਂ ਦੇ ਸ਼ਹੀਦ ਹੋਣ ਤੇ ਭੀ ਸਰਕਾਰੀ ਕਬਜ਼ਾ ਖਤਮ ਨਹੀਂ ਕੀਤਾ ।

(5) ਪੰਜਾਬ ਤੋਂ ਬਾਹਰ ਹਰਿਆਣਾ, ਉਤਰ ਪ੍ਰਦੇਸ਼ ਤੇ ਰਾਜਿਸਥਾਨ ਆਦਿ ਸੂਬਿਆਂ ਵਿਚ ਸਿੱਖਾਂ ਦੇ ਗੁਰਦੁਆਰਿਆਂ ਤੇ ਕਬਜ਼ੇ ਕੀਤੇ ਜਾ ਰਹੇ ਹਨ ਅਤੇ ਸਿੱਖਾਂ ਨੂੰ ਅਤਿਆਚਾਰਾਂ ਦਾ ਨਿਸ਼ਾਨਾ ਬਣਾਇਆ ਜਾ ਰਿਹਾ ਹੈ ।

(6) ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਲੁਧਿਆਣੇ ਦੀ ਆਪਣੀ ਸਪੀਚ ਵਿਚ ਜੰਗਿ-ਆਜ਼ਾਦੀ ਸਮੇਂ ਸਿੱਖਾਂ ਨੂੰ ਅੰਗਰੇਜ਼ਾਂ ਨਾਲ ਮਿਲੇ ਹੋਏ ਦਸ ਕੇ ਸਿੱਖ ਕੌਮ ਦੀ ਤੌਹੀਨ ਕੀਤੀ ਹੈ । ਵਾਸਤਵ ਵਿਚ ਸਿੱਖਾਂ ਨੇ ਸੁਤੰਤ੍ਰਤਾ ਸੰਗ੍ਰਾਮ ਵਿਚ ਆਪਣੀ ਸੰਖਿਆ ਤੋਂ ਕਈ ਗੁਣਾਂ ਵਧ ਚੜ੍ਹ ਕੇ ਕੁਰਬਾਨੀ ਕੀਤੀ ਹੈ ।

(7) ਭਾਰਤ ਦੀ ਕਾਂਗਰਸ ਸਰਕਾਰ ਨੇ ਪੰਜਾਬੀ ਸੂਬੇ ਨੂੰ ਖਤਮ ਕਰਨ ਲਈ ਸਾਜ਼ਿਸ਼ ਸ਼ੁਰੂ ਕਰ ਦਿਤੀ ਹੈ ।

ਇਹ ਕੁਝ ਕੁ ਗੱਲਾਂ ਮੂੰਹੋਂ ਬੋਲ ਕੇ ਦੱਸਦੀਆਂ ਹਨ ਕਿ ਨਾ ਕੇਵਲ ਸਿੱਖਾਂ ਨੂੰ ਬਰਬਾਦ ਕਰਨ ਦਾ ਰਾਹ ਕਾਂਗਰਸੀ ਸਰਕਾਰ ਨੇ ਫੜਿਆ ਹੈ, ਸਗੋਂ ਹਿੰਦੂ ਸਿੱਖ ਏਕਤਾ ਦਾ ਵਾਤਾਵਰਨ ਖਤਮ ਕਰਕੇ ਉਹ ਹਿੰਦੂ ਸਿੱਖਾਂ ਵਿਚ ਜਾਣ ਬੁਝ ਕੇ ਫੁਟ ਪਾਉਣ ਤੇ ਸਬੰਧ ਖਰਾਬ ਕਰਨ ਦੇ ਨਾਪਾਕ ਮਨਸੂਬੇ ਰੱਚ ਰਹੀ ਹੈ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਮਹਿਸੂਸ ਕਰਦਾ ਹੈ ਕਿ ਭਾਰਤ ਸਰਕਾਰ ਦਾ ਇਹ ਵਤੀਰਾ ਸਿੱਖ ਧਰਮ, ਸਿੱਖ ਸਭਿਅਤਾ, ਸਿੱਖ ਅਣਖ ਤੇ ਇਜ਼ਤ, ਸਿੱਖ ਏਕਤਾ ਤੇ ਪੰਜਾਬੀ ਭਾਸ਼ਾ ਲਈ ਹਾਨੀਕਾਰਕ ਤੇ ਮਾਰੂ ਹੈ । ਸੋ ਇਹ ਸਮਾਗਮ ਸਮੂੰਹ ਸਿੱਖਾਂ ਨੂੰ ਸਾਵਧਾਨ ਕਰਦਾ ਹੋਇਆ ਅਪੀਲ ਕਰਦਾ ਹੈ ਕਿ ਉਹ ਇਸ ਜਬਰ ਤੇ ਅਨਿਆਇ ਵਿਰੁਧ ਪੰਥਕ ਏਕਤਾ ਕਰਕੇ ਸੰਗ੍ਰਾਮ ਕਰਨ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਦੇਸ਼ ਭਰ ਦੀਆਂ ਸਮੂੰਹ ਗੈਰ-ਕਾਂਗਰਸੀ ਪਾਰਟੀਆਂ ਅਤੇ ਸਮੂੰਹ ਧਰਮਾਂ ਦੇ ਮੁਖੀਆਂ ਨੂੰ ਬੇਨਤੀ ਕਰਦਾ ਹੈ ਕਿ ਉਹ ਕਾਂਗਰਸ ਦੀ ਇਸ ਘਿਨਾਉਣੀ ਫਿਰਕਾ ਪ੍ਰਸਤੀ ਤੋਂ ਸਿੱਖਾਂ ਨੂੰ ਬਚਾਉਣ ਲਈ ਪੂਰਨ ਸਹਿਯੋਗ ਦੇਣ।" 10-10-1971

**ਸ਼ਰਾਬ ਤੇ ਸਿਗਰਟਾਂ ਦੀਆਂ ਦੁਕਾਨਾਂ ਅੰਮ੍ਰਿਤਸਰ ਤੋਂ ਬਾਹਰ ਰਖਵਾਉਣ ਬਾਰੇ ਮਤਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਸਮਾਗਮ ਪ੍ਰਵਾਨ ਕਰਦਾ ਹੈ ਕਿ ਜਿਵੇਂ ਕੁਰਖੇਤ੍ਰ ਆਦਿ ਦੇ ਸ਼ਹਿਰਾਂ ਦੀ ਪਵਿੱਤ੍ਰਤਾ ਨੂੰ ਮੁਖ ਰੱਖ ਕੇ ਸਰਕਾਰ ਵਲੋਂ ਸ਼ਰਾਬ ਦੇ ਠੇਕੇ ਸ਼ਹਿਰ ਤੋਂ ਬਾਹਰ ਖੋਲ੍ਹਣ ਦੀ ਆਗਿਆ ਦਿਤੀ ਗਈ ਹੈ, ਇਸੇ ਤਰ੍ਹਾਂ ਸ੍ਰੀ ਅੰਮ੍ਰਿਤਸਰ ਸ਼ਹਿਰ, ਜੋ ਸਿੱਖੀ ਦਾ ਕੇਂਦਰ ਤੇ ਮਹਾਨ ਧਾਰਮਿਕ ਸਥਾਨ ਹੈ, ਅਰ ਜਿਸ ਨੂੰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਵਸਾਇਆ ਹੋਇਆ ਹੈ, ਦੀ ਪਵਿਤਰਤਾ ਨੂੰ ਮੁਖ ਰਖ ਕੇ ਸ਼ਰਾਬ ਦੇ ਠੇਕੇ ਅਤੇ ਸਿਗਰਟਾਂ ਦੀਆਂ ਦੁਕਾਨਾਂ ਸ਼ਹਿਰ ਦੀ ਹਦੂਦ ਤੋਂ ਬਾਹਰ ਰੱਖਣ ਲਈ ਪੰਜਾਬ ਸਰਕਾਰ ਨੂੰ ਪੁਰਜ਼ੋਰ ਪ੍ਰੇਰਨਾ ਕੀਤੀ ਜਾਵੇ।" 31-3-1973

**ਸਹਿਜਧਾਰੀ ਤੇ ਕੇਸਾਧਾਰੀ ਸਿੱਖਾਂ ਬਾਰੇ ਨਵਾਂ ਦ੍ਰਿਸ਼ਟੀਕੋਣ—ਇਕ ਜ਼ਰੂਰੀ ਮਤਾ :**

ਸਾਲ 1925 ਵਿਚ ਸਿੱਖ ਗੁਰਦੁਆਰਾ ਐਕਟ ਬਣਨ ਵੇਲੇ ਸਮੁੱਚੇ ਪੰਜਾਬ ਦੇ ਕੁਝ ਛਿਲਿਆਂ ਵਿਚ ਸਹਿਜਧਾਰੀ ਸਿੱਖ ਹੁੰਦੇ ਸਨ ਜੋ ਸਿੱਖ ਗੁਰਦੁਆਰਾ ਐਕਟ ਦੀ ਤਾਰੀਫ (ਪ੍ਰੀਭਾਸ਼ਾ) ਉਤੇ ਪੂਰੇ ਉਤਰਦੇ ਸਨ, ਪਰੰਤੂ ਬਟਵਾਰੇ ਤੋਂ ਉਪ੍ਰੰਤ ਗਿਣਤੀ ਦੇ ਕੁਝ ਕੁ ਸਹਿਜਧਾਰੀਆਂ ਤੋਂ ਬਿਨਾਂ ਇਹ ਸੰਪ੍ਰਦਾਇ ਅਮਲੀ ਤੌਰ ਤੇ ਖਤਮ ਹੋ ਚੁਕੀ ਹੈ। ਇਨ੍ਹਾਂ ਸਹਿਜਧਾਰੀਆਂ ਵਿਚੋਂ ਕੁਝ ਤਾਂ ਸਿੰਘ ਸਜ ਗਏ ਹਨ ਤੇ ਕੁਝ ਹਿੰਦੂ ਸਭਿਆਚਾਰ ਦਾ ਹੀ ਹਿੱਸਾ ਬਣ ਗਏ ਹਨ, ਪਰ ਗੁਰਦੁਆਰਾ ਚੋਣਾਂ ਲਈ ਨਵੀਆਂ ਬਣ ਰਹੀਆਂ ਵੋਟਰ ਲਿਸਟਾਂ ਵਿਚ ਵੇਖਿਆ ਗਿਆ ਹੈ ਕਿ ਬਹੁਤ ਸਾਰੇ ਗੈਰ-ਸਿੱਖਾਂ ਨੂੰ ਸਹਿਜਧਾਰੀ ਨਾਮ ਥੱਲੇ ਗਲਤ ਤੌਰ ਤੇ ਗੁਰਦੁਆਰਾ ਚੋਣਾਂ ਲਈ ਵੋਟਰ ਬਣਾਇਆ ਜਾ ਰਿਹਾ ਹੈ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਪ੍ਰਵਾਨ ਕਰਦਾ ਹੈ ਕਿ ਸਿੱਖ ਗੁਰਦੁਆਰਾ ਐਕਟ ਵਿਚ ਏਹੋ ਜੇਹੀਆਂ ਤਰਮੀਮਾਂ ਸਰਕਾਰ ਕੋਲੋਂ ਕਰਵਾਈਆਂ ਜਾਣ ਜਿਸ ਨਾਲ ਕੇਵਲ ਕੇਸਾਧਾਰੀ ਸਿੱਖ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਲੋਕਲ ਗੁਰਦੁਆਰਾ ਕਮੇਟੀ ਦੇ ਵੋਟਰ ਬਣ ਸਕਣ।

ਇਹ ਵੀ ਵੇਖਣ ਵਿਚ ਆਇਆ ਹੈ ਕਿ ਕਈ ਕੇਸ ਦਾੜ੍ਹੀ ਕੱਟਨ ਵਾਲੇ ਪਤਿਤ ਤੇ ਨਾਮਧਰੀਕ ਸਿੱਖ ਵੀ ਗੁਰਦੁਆਰਿਆਂ ਦੇ ਵੋਟਰ ਬਣ ਜਾਂਦੇ ਹਨ, ਜਿਸ ਦੀ ਰੋਕ ਥਾਮ ਕਰਨੀ ਜਰੂਰੀ ਹੈ। ਇਸ ਲਈ ਸਿੱਖ ਗੁਰਦੁਆਰਾ ਐਕਟ ਵਿਚ ਇਹ ਤਰਮੀਮ ਕਰਵਾਈ ਜਾਵੇ ਕਿ ਚੋਣਾਂ ਸਮੇਂ ਪ੍ਰੀਜ਼ਾਈਡ ਕਰਨ ਵਾਲੇ ਅਫਸਰ ਨੂੰ ਅਧਿਕਾਰ ਹੋਵੇ ਕਿ ਉਹ ਕਿਸੇ ਰੋਮਾਂ ਦੀ ਬੇਅਦਬੀ ਕਰਨ ਵਾਲੇ ਪਤਿਤ ਨੂੰ ਵੋਟ ਪਾਉਣ ਦੀ ਆਗਿਆ ਨਾ ਦੇਵੇ ਅਤੇ ਏਹੋ ਜਿਹੇ ਵੋਟ ਪਾਉਣ ਵਾਲੇ ਵਿਅਕਤੀ ਨੂੰ ਉਹ ਹੀ ਸਜ਼ਾ ਦਿਤੀ ਜਾਵੇ ਜੋ ਕਿਸੇ ਜਾਹਲੀ ਵੋਟਰ ਨੂੰ ਦਿਤੀ ਜਾਂਦੀ ਹੈ। ਅਜਿਹਾ ਕਰਨਾ ਇਸ ਲਈ ਵੀ ਜ਼ਰੂਰੀ

ਹੈ ਕਿ ਵੋਟਰ ਬਣਨ ਵੇਲੇ ਅਜਿਹੀ ਚੈਕਿੰਗ ਦਾ ਕੋਈ ਸਾਧਨ ਨਹੀਂ ਤੇ ਕਈ ਵੋਟਰ ਬਣਨ ਤੋਂ ਬਾਅਦ ਵੀ ਇਹ ਕੁਰਹਿਤ ਕਰ ਸਕਦੇ ਹਨ।

ਇਹ ਇਕੱਤ੍ਰਤਾ ਪੰਜਾਬ ਸਰਕਾਰ ਕੋਲੋਂ ਮੰਗ ਕਰਦੀ ਹੈ ਕਿ ਇਨ੍ਹਾਂ ਤਰਮੀਮਾਂ ਨੂੰ ਛੇਤੀ ਤੋਂ ਛੇਤੀ ਵਿਧਾਨ ਸਭਾ ਵਿਚ ਪਾਸ ਕਰਵਾ ਕੇ ਕਾਨੂੰਨ ਦੀ ਸ਼ਕਲ ਦਿਤੀ ਜਾਵੇ ਅਤੇ ਆਉਣ ਵਾਲੀਆਂ ਚੋਣਾਂ ਵਿਚ ਇਨ੍ਹਾਂ ਦੀ ਵਰਤੋਂ ਹੋਵੇ।" 31-3-1973

## ਅੰਮ੍ਰਿਤਸਰ ਰੋਡਵੇਜ਼ ਦੇ ਅੱਡਿਆਂ ਤੇ ਸਿਗਰਟਾਂ ਦੇ ਇਸ਼ਤਿਹਾਰਾਂ ਦੀ ਮਨਾਹੀ ਬਾਰੇ ਮਤਾ :

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਬੜੇ ਦੁੱਖ ਨਾਲ ਮਹਿਸੂਸ ਕਰਦਾ ਹੈ ਕਿ ਅੰਮ੍ਰਿਤਸਰ ਰੋਡਵੇਜ਼ ਦੇ ਸਰਕਾਰੀ ਅੱਡਿਆਂ ਅਤੇ ਬੱਸਾਂ ਉਪਰ ਅਜਿਹੇ ਬੋਰਡ ਲਗਾਏ ਗਏ ਹਨ, ਜਿਨ੍ਹਾਂ ਵਿਚ ਬੀੜੀਆਂ ਸਿਗਰਟਾਂ ਪੀਣ ਦੀ ਪ੍ਰੇਰਨਾ ਕੀਤੀ ਗਈ ਹੈ। ਇਸ ਤਰ੍ਹਾਂ ਦੀ ਇਸ਼ਤਿਹਾਰਬਾਜ਼ੀ ਸਿੱਖਾਂ ਦੇ ਦਿਲਾਂ ਨੂੰ ਦੁਖੀ ਕਰਦੀ ਹੈ ਤੇ ਸਿੱਖ ਧਰਮ ਦਾ ਅਪਮਾਨ ਕਰਦੀ ਹੈ। ਸਿੱਖਾਂ ਵਿਚ ਤਮਾਕੂ ਸੇਵਨ ਉਸੇ ਤਰ੍ਹਾਂ ਦੀ ਹੀ ਬੱਜਰ ਕੁਰਹਿਤ ਹੈ ਜਿਵੇਂ ਕਿ ਹਿੰਦੂਆਂ ਵਿਚ ਗਊ-ਮਾਸ ਦੀ ਵਰਤੋਂ ਅਤੇ ਮੁਸਲਮਾਨਾਂ ਵਿਚ ਸੂਰ ਦੇ ਮਾਸ ਨੂੰ ਵਰਤਣਾ, ਇਸ ਲਈ ਸ਼੍ਰੋਮਣੀ ਕਮੇਟੀ ਰੋਡਵੇਜ ਦੇ ਮੁੱਖ ਕਰਮਚਾਰੀਆਂ ਨੂੰ ਤੇ ਪੰਜਾਬ ਸਰਕਾਰ ਨੂੰ ਸੂਚਤ ਕਰਦੀ ਹੈ ਕਿ ਇਸ ਤਰ੍ਹਾਂ ਦੇ ਸਿੱਖਾਂ ਦੇ ਦਿਲ-ਦੁਖਾਊ ਪ੍ਰਚਾਰ ਨੂੰ ਇਸ ਤਰ੍ਹਾਂ ਦੇ ਬੋਰਡਾਂ ਨੂੰ ਸਰਕਾਰੀ ਅਦਾਰਿਆਂ ਤੋਂ ਫੌਰਨ ਉਤਾਰ ਦੇਵੇ ਤੇ ਅਗੋਂ ਤੋਂ ਇਹੋ ਜਿਹੇ ਬੋਰਡਾਂ ਤੇ ਇਸ਼ਤਿਹਾਰਾਂ ਦਾ ਲਾਉਣਾ ਬੰਦ ਕਰ ਦੇਵੇ।" 28-3-1973

## ਸਰਬ ਹਿੰਦ ਸਿੱਖ ਗੁਰਦੁਆਰਾ ਐਕਟ ਬਣਾਉਣ ਤੇ ਜ਼ੋਰ :

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਕੇਂਦਰੀ ਸਰਕਾਰ ਨੂੰ ਚੇਤਾ ਕਰਾਉਂਦਾ ਹੈ ਕਿ "ਨਹਿਰੂ—ਤਾਰਾ ਸਿੰਘ ਪੈਕਟ" ਅਨੁਸਾਰ ਸਰਬ ਹਿੰਦ ਸਿੱਖ ਗੁਰਦੁਆਰਾ ਐਕਟ ਬਣਾਉਣ ਲਈ ਉਹ ਬਚਨ-ਬੱਧ ਹੈ, ਇਸ ਲਈ ਉਹ ਹੁਣ ਹੋਰ ਦੇਰ ਕਰਨ ਤੋਂ ਬਿਨਾਂ ਪਾਰਲੀਮੈਂਟ ਤੋਂ ਇਹ ਕਾਨੂੰਨ ਪਾਸ ਕਰਵਾ ਕੇ ਆਪਣੇ ਦਿਤੇ ਹੋਏ ਬਚਨ ਦੀ ਪੂਰਤੀ ਕਰੇ। ਕੇਂਦਰੀ ਸਰਕਾਰ ਵਲੋਂ ਸਰਬ ਹਿੰਦ ਸਿੱਖ ਗੁਰਦੁਆਰਾ ਐਕਟ ਨਾ ਬਣਾਉਣਾ ਸਿੱਖ ਪੰਥ ਨਾਲ ਅਨਿਆਂ ਕਰਨ ਦੇ ਤੁਲ ਹੈ ਅਤੇ ਇਹ ਸਮਾਗਮ ਸਰਕਾਰ ਨੂੰ ਦੱਸ ਦੇਣਾ ਚਾਹੁੰਦਾ ਹੈ ਕਿ ਲੰਮੇ ਸਮੇਂ ਤਕ ਕਿਸੇ ਅਨਿਆ ਨੂੰ ਸਹਿਣਾ ਸਿੱਖਾਂ ਦੀ ਰਵਾਇਤ ਵਿਚ ਸ਼ਾਮਲ ਨਹੀਂ।" 28-11-1973

## ਸਰਕਾਰ ਵਲੋਂ ਬਹਾਦੁਰ ਕੌਮਾਂ ਦੀ ਫੌਜੀ ਭਰਤੀ ਸੀਮਤ ਕਰਨ ਦੇ ਵਿਰੁਧ ਅਫਸੋਸ ਦਾ ਮਤਾ :

"ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਇਹ ਜਨਰਲ ਸਮਾਗਮ ਭਾਰਤ ਦੇ ਰਖਿਆ ਮੰਤਰੀ ਸ੍ਰੀ ਜਗਜੀਵਨ ਰਾਮ ਵਲੋਂ ਲੋਕ ਸਭਾ ਵਿਖੇ ਫੌਜਾਂ ਵਿਚ ਉਤਰੀ ਭਾਰਤ ਦੀਆਂ ਮਾਰਸ਼ਲ ਕੌਮਾਂ, ਜਿਨ੍ਹਾਂ ਵਿਚ ਸਿੱਖ ਵਿਸ਼ੇਸ਼ ਤੌਰ ਤੇ ਸ਼ਾਮਲ ਹਨ, ਦੀ ਭਰਤੀ ਆਬਾਦੀ ਅਨੁਸਾਰ ਸੀਮਤ ਕਰਨ ਦੇ ਐਲਾਨ ਤੋਂ ਦੁੱਖ ਭਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੋਇਆ ਸਮੇਂ ਸਿਰ

ਸਪਸ਼ਟ ਕਰ ਦੇਣਾ ਆਪਣਾ ਜ਼ਰੂਰੀ ਫਰਜ਼ ਸਮਝਦਾ ਹੈ ਕਿ ਕੇਂਦਰੀ ਸਰਕਾਰ ਦੀ ਇਸ ਨੀਤੀ ਨਾਲ ਜਿਥੇ ਦੇਸ਼ ਦੀ ਸੁਰੱਖਿਆ ਖਤਰੇ ਵਿਚ ਪੈ ਜਾਵੇਗੀ, ਉਥੇ ਇਹ ਨੀਤੀ ਮਾਰਸ਼ਲ ਕੌਮਾਂ ਦੀ ਲੜਾਈ ਲੜਨ ਦੀ ਯੋਗਤਾ ਨੂੰ ਅੱਖੋਂ ਪਰੋਖੇ ਕਰਕੇ ਉਨ੍ਹਾਂ ਨਾਲ ਅਨਿਆਂ-ਭਰਿਆ ਵਿਤਕਰਾ ਸਿੱਧ ਹੋਵੇਗੀ, ਜਦ ਕਿ ਸਰਕਾਰ ਵਲੋਂ. ਸਿਵਿਲ ਦੇ ਮਹਿਕਮਿਆਂ ਅਤੇ ਹੋਰ ਕੰਮਾਂ ਵਿਚ ਭਰਤੀ ਕਰਨ ਲਗਿਆਂ ਉਮੀਦਵਾਰਾਂ ਦੀ ਯੋਗਤਾ ਮੁਖ ਰੱਖੀ ਜਾਂਦੀ ਹੈ, ਤਾਂ ਫੌਜ ਦੀ ਭਰਤੀ ਸਮੇਂ ਜੰਗ ਵਿਚ ਜੂਝ ਸਕਣ ਦੀ ਯੋਗਤਾ ਨੂੰ ਮੁਖ ਨਾ ਰੱਖਿਆ ਜਾਣਾ ਕਿਸੇ ਤਰ੍ਹਾਂ ਵੀ ਉਚਿਤ ਤੇ ਦੇਸ਼ ਦੇ ਹਿੱਤਾਂ ਵਿਚ ਨਹੀਂ ਸਮਝਿਆ ਜਾ ਸਕਦਾ। ਦੇਸ਼ ਦੀ ਸੁਰੱਖਿਆ ਇਹ ਮੰਗ ਕਰਦੀ ਹੈ ਕਿ ਫੌਜ ਵਿਚ ਭਰਤੀ ਸੰਬੰਧੀ ਪੱਛਮੀ ਭਾਰਤ ਦੀਆਂ ਮਾਰਸ਼ਲ ਕੌਮਾਂ ਨੂੰ ਸੀਮਿਤ ਕਰਨ ਲਈ ਲੋਕ ਸਭਾ ਵਿਚ ਕੀਤੇ ਐਲਾਨ ਨੂੰ ਤੁਰਤ ਵਾਪਸ ਲੈ ਕੇ ਪੰਜਾਬ ਹਿਮਾਚਲ ਦੀਆਂ ਮਾਰਸ਼ਲ ਕੌਮਾਂ ਨਾਲ ਇਨਸਾਫ ਕੀਤਾ ਜਾਵੇ।

30-3-1974

**ਵਿਦੇਸ਼ ਜਾਣ ਵਾਲੇ ਪ੍ਰਚਾਰਕ ਜਥਿਆਂ ਪੁਰ ਪਾਬੰਦੀ ਲਾਉਣ ਬਾਰੇ ਮਤਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਮਾਗਮ ਨੂੰ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ ਇਹ ਪਤਾ ਲਗਣ ਤੇ ਤਸ਼ਵੀਸ਼ ਹੋਈ ਹੈ ਕਿ ਉਨ੍ਹਾਂ ਦੀ ਵਿਦੇਸ਼ ਯਾਤਰਾ ਸਮੇਂ ਯੂਨਾਈਟਿਡ ਕਿੰਗਡਮ ਦੀਆਂ ਸਿੱਖ ਸੰਸਥਾਵਾਂ ਨੇ ਇਹ ਗਿਲਾ ਕੀਤਾ ਹੈ ਕਿ ਕਈ ਸਿੱਖ ਪ੍ਰਚਾਰਕ, ਰਾਗੀ ਅਤੇ ਢਾਡੀ ਬਿਦੇਸ਼ਾਂ ਵਿਚ ਪਹੁੰਚ ਕੇ ਧਰਮ ਪ੍ਰਚਾਰ ਦੀ ਥਾਂ ਮਾਇਆ ਇਕੱਠੀ ਕਰਨੀ ਹੀ ਆਪਣਾ ਮੁਖ ਮੰਤਵ ਸਮਝਦੇ ਹਨ ਅਤੇ ਇਸ ਤਰ੍ਹਾਂ ਸਿੱਖਾਂ ਦੀ ਬਦਨਾਮੀ ਹੁੰਦੀ ਹੈ ਤੇ ਵਿਦੇਸ਼ਾਂ ਵਿਚ ਬੈਠੇ ਸਿੱਖਾਂ ਦੇ ਮਨ ਦੁਖੀ ਹੁੰਦੇ ਹਨ। ਇਸ ਲਈ ਪ੍ਰਵਾਨ ਹੋਇਆ ਕਿ ਬਰਤਾਨੀਆ, ਅਮਰੀਕਾ, ਕੈਨੇਡਾ, ਮਲੇਸ਼ੀਆ, ਥਾਈਲੈਂਡ, ਈਰਾਨ ਤੇ ਅਫਗਾਨਿਸਤਾਨ ਆਦਿਕ ਦੇਸ਼ਾਂ ਦੀਆਂ ਦਿੱਲੀ ਵਿਚ ਅੰਬੈਸੀਆਂ ਨੂੰ ਸਾਰੇ ਹਾਲਾਤ ਤੋਂ ਜਾਣੂ ਕਰਵਾਇਆ ਜਾਵੇ ਅਤੇ ਲਿਖਿਆ ਜਾਵੇ ਕਿ ਸਿੱਖ ਮਿਸ਼ਨਰੀ ਦੇ ਤੌਰ ਤੇ ਵਿਦੇਸ਼ਾਂ ਨੂੰ ਜਾਣ ਵਾਲੇ ਸਿੱਖਾਂ ਨੂੰ ਵੀਜ਼ੇ ਦੇਣ ਤੋਂ ਪਹਿਲਾਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਉਨ੍ਹਾਂ ਬਾਰੇ ਇਤਲਾਹ ਦਿਤੀ ਜਾਇਆ ਕਰੇ ਅਤੇ ਵੀਜ਼ੇ ਸ਼੍ਰੋਮਣੀ ਕਮੇਟੀ ਦੀ ਸਿਫਾਰਿਸ਼ ਉਪਰੰਤ ਹੀ ਜਾਰੀ ਕੀਤੇ ਜਾਇਆ ਕਰਨ।"*

25-11-1974

# ਸ਼੍ਰੋਮਣੀ ਕਮੇਟੀ ਦੇ ਢਾਂਚੇ ਵਿਚ ਨੁਕਸ

ਗੁਰਦੁਆਰਾ ਸੁਧਾਰ ਲਹਿਰ ਅੰਦਰ ਸੈਂਕੜੇ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਹਜ਼ਾਰਾਂ ਫੱਟੜ, ਅੰਗਹੀਨ ਅਤੇ ਹਮੇਸ਼ਾਂ ਲਈ ਨਕਾਰੇ ਹੋ ਗਏ। ਹਜ਼ਾਰਾਂ ਨੂੰ ਬੈਂਤ ਮਾਰੇ ਗਏ। ਹਜ਼ਾਰਾਂ ਦੀਆਂ ਜਾਇਦਾਦਾਂ, ਜਾਗੀਰਾਂ, ਪੈਨਸ਼ਨਾਂ ਤੇ ਔਹਦੇ ਜ਼ਬਤ ਹੋਏ, ਅਤੇ ਜਿਨ੍ਹਾਂ ਨੇ ਕਾਲੇ ਪਾਣੀ ਅਤੇ ਜੇਲ੍ਹਾਂ ਦੀਆਂ ਸੀਖਾਂ ਪਿਛੇ ਅਸਹਿ ਕਸ਼ਟ ਸਹੇ, ਮੁੰਜਾਂ ਕੁਟੀਆਂ, ਚਕੀਆਂ

ਘੀਸੀਆਂ, ਕੋਹਲੂ ਗੇੜੇ, ਉਨ੍ਹਾਂ ਦਾ ਤਾਂ ਹਿਸਾਬ ਹੀ ਕੋਈ ਨਹੀਂ । ਇਤਨੀ ਜਦੋ ਜਹਿਦ ਤੇ ਕੁਰਬਾਨੀਆਂ ਦੇ ਫਲ ਸਰੂਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਗੁਰਦੁਆਰਾ ਐਕਟ ਹੋਂਦ ਵਿਚ ਆਇਆ । ਪ੍ਰੰਤੂ ਗੁਰਦੁਆਰਾ ਕਾਨੂੰਨ ਨੇ ਗੁਰਦੁਅਾਰੇ ਦੀਆਂ ਜ਼ਾਇਦਾਦਾਂ ਸੰਬੰਧੀ ਜਿਥੇ ਇਕ ਬੰਨੇ ਮੁਕਦਮੇ ਬਾਜ਼ੀ ਅਤੇ ਅਦਾਲਤੀ ਦਰ ਖੜਕਾਉਣ ਦੇ ਰਾਹ ਖੋਹਲ ਦਿਤੇ ਉਥੇ ਕਈ ਹੋਰ ਐਸੇ ਮਸਲੇ ਛੇ ; ਦਿਤੇ ਜੋ ਹੁਣ ਤਕ ਹੋਏ ਤਜਰਬੇ ਤੋਂ ਸਿੱਖ ਕੌਮ ਲਈ ਸਮੁਚੇ ਤੌਰ ਤੇ ਵਡੇ ਹਾਨੀਕਾਰਕ ਸਿਧ ਹੋਏ ਹਨ । ਮਿਸਾਲ ਵਜੋਂ :

1. ਗੁਰਦੁਆਰਾ ਐਕਟ ਨੇ ਸਿੱਖ ਸਮਾਜ ਅੰਦਰ ਚੋਣ (Election) ਨੂੰ ਮੁਖ ਸਥਾਨ ਦਿੱਤਾ ਹੈ । ਇਨ੍ਹਾਂ ਚੋਣਾਂ ਦੀ ਸਾਰੀ ਵਿਧੀ ਗਣਤੰਤਰੀ ਡੈਮੋਕਰੇਟਿਕ ਢੰਗ ਦੀ ਹੈ ਜਿਸ ਵਿਚ ਗੁਰਦੁਆਰੇ ਦੀ ਧਾਰਮਕ ਵਿਸ਼ੇਸ਼ਤਾ ਨੂੰ ਕੋਈ ਅਹਿਮੀਅਤ ਪ੍ਰਾਪਤ ਨਹੀਂ ਸਗੋਂ, ਗੁ: ਪ੍ਰਬੰਧ ਇਕ ਸਾਧਾਰਨ ਲੋਕਲ ਬਾਡੀ ਜ਼ਿਲਾ ਪ੍ਰਿਸ਼ਦ ਜਾਂ ਮਿਉਂਸਪਲ ਕਮੇਟੀ ਦਾ ਸਥਾਨ ਹੀ ਰਖਦਾ ਹੈ ।

2, ਚੋਣ ਕਰਨ ਦਾ ਜਾਂ ਮੈਂਬਰ ਚੁਣੇ ਜਾਣ ਦਾ ਅਧਿਕਾਰ ਹਰ ਉਸ ਮਨੁਖ ਨੂੰ ਪ੍ਰਾਪਤ ਹੈ ਜੋ ਇਹ ਕਹੇ ਕਿ ਮੈਂ ਸਿੱਖ ਹਾਂ । ਨਿਰਾ ਇਹ ਕਹਿਣ ਨਾਲ ਵੋਟਰ ਤਥਾ ਮੈਂਬਰਾਂ ਦੀ ਬਿਵਸਥਾ ਧਾਰਮਕ ਨਹੀਂ ਬਣ ਜਾਂਦੀ । ਇਸ ਤਰ੍ਹਾਂ ਗੁਰਦੁਆਰਾ ਐਕਟ ਅੰਦਰ ਅਜੇਹੀ ਕੋਈ ਗਰੰਟੀ ਨਹੀਂ ਕਿ ਗੁਰਦੁਆਰਿਆਂ ਦੇ ਪ੍ਰਬੰਧਕ ਸਿੱਖੀ ਪਰ ਸ਼ਰਧਾ ਰੱਖਣ ਵਾਲੇ ਅਤੇ ਸਿੱਖੀ ਰਹਿਤ ਮਰਯਾਦਾ ਦੇ ਪਾਬੰਦ ਹੋਣਗੇ । ਅਸ਼ਰਧਕ ਮੈਂਬਰ ਗੁਰਦੁਆਰਿਆਂ ਦੇ ਪ੍ਰਬੰਧਕ ਬਣ ਕੇ ਗੁਰਦੁਆਰੇ ਦੀ ਹੋਂਦ ਅਤੇ ਉਸ ਦੀ ਧਾਰਮਕ ਸਥਿਤੀ ਨੂੰ ਕਿਥੋਂ ਤਕ ਸੁਰੱਖਿਅਤ ਰਖਣਗੇ, ਇਹ ਸਹਿਜ ਵਿਚਾਰ ਦੀ ਗੱਲ ਹੈ ।

3, ਚੋਣਾਂ ਨੇ ਤਖਤਾਂ ਅਤੇ ਹੋਰ ਗੁਰਦੁਆਰਿਆਂ ਨੂੰ ਪੰਥਕ ਧਰਮ ਅਸਥਾਨਾਂ ਦੀ ਬਜਾਏ ਪਾਰਟੀ ਅਸਥਾਨ ਬਣਾ ਦਿਤਾ ਹੈ । ਤਖਤਾਂ ਦੀ ਗੁਰੂ ਪੰਥ ਵਲੋਂ ਹੁਕਮਨਾਮੇ ਜਾਰੀ ਕਰਨ ਦੀ ਹੈਸੀਅਤ ਖਤਮ ਹੋ ਚੁਕੀ ਹੈ । ਅਵਲ ਤਾਂ ਅਕਾਲ ਤਖਤ ਸਾਹਿਬ ਤੋਂ ਪੰਥ ਦੇ ਨਾਮ ਜਾਰੀ ਹੁੰਦੇ ਹੁਕਮਾਂ ਦੀ ਰਵੱਸ਼ ਹੀ ਖਤਮ ਹੋ ਗਈ ਹੈ ਅਤੇ ਜੇ ਕਦੀ ਕੋਈ ਹੁਕਮ ਜਾਰੀ ਹੋਵੇ ਤਾਂ ਉਸ ਦੀ ਪੰਥਕ ਹੈਸੀਅਤ ਨਹੀਂ ਰਹੀ, ਬਲਕਿ ਇਸ ਦੀ ਪਾਰਟੀ ਹੈਸੀਅਤ ਬਣ ਗਈ ਹੈ ।

4. ਗੁ: ਐਕਟ ਅਧੀਨ ਸਥਾਪਤ ਹੋਏ ਪ੍ਰਬੰਧ ਨੇ ਆਨਰੇਰੀ ਤੇ ਨਿਸ਼ਕਾਮ ਸੇਵਾ, ਜਿਸ ਦੀ ਸਿੱਖ ਧਰਮ ਅੰਦਰ ਵਿਸ਼ੇਸ਼ ਮਹੱਤਤਾ ਸੀ, ਦਾ ਭੋਗ ਪਾ ਦਿਤਾ ਹੈ ਅਤੇ ਗੁਰਦੁਆਰਿਆਂ ਅੰਦਰ ਦੁਕਾਨਦਾਰੀ ਭਾਵਨਾ ਜ਼ੋਰ ਫੜ ਗਈ ਹੈ ।

5. ਪਾਰਟੀ ਲਾਈਨਜ਼ ਤੇ ਕੀਤੀਆਂ ਜਾਂਦੀਆਂ ਚੋਣਾਂ ਨੇ ਕੌਮ ਦੀ ਪੰਥਕ ਹੈਸੀਅਤ ਨੂੰ ਪਾਰਟੀ ਹੈਸੀਅਤ ਵਿਚ ਬਦਲ ਦਿਤਾ ਹੈ ਅਤੇ ਹੋਰ ਗਣਤੰਤਰੀ ਪ੍ਰਬੰਧਾਂ ਵਾਂਗ ਗੁਰਦੁਆਰਿਆਂ ਵਿਚ ਭੀ ਪਾਰਟੀ ਡਿਕਟੇਟਰਸ਼ਿਪ ਘੁਸੜ ਗਈ ਹੈ ।

6. 'ਸਿੱਖ ਦਾ ਧਰਮ ਅਤੇ ਰਾਜਨੀਤੀ ਇਕੋ ਕੁਝ ਹਨ' ਦੇ ਨਾਹਰੇ ਨੇ ਰਾਜਨੀਤੀ ਨੂੰ ਧਰਮ ਅਧੀਨ ਲਿਆਉਣ ਦੀ ਬਜਾਏ ਸਿੱਖ ਧਰਮ ਨੂੰ ਰਾਜਨੀਤੀ ਦਾ ਦੁਬੇਲ ਕਰ ਦਿਤਾ ਹੈ ਅਤੇ ਹੁਣ ਇਹ ਨਾਹਰਾ ਜ਼ੋਰ ਫੜ ਰਿਹਾ ਹੈ ਕਿ 'ਰਾਜ ਬਿਨਾ ਨਹੀਂ ਧਰਮ

ਚਲੇ ਹੈਂ'। ਇਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਉਦੇਸ਼ 'ਧਰਮ ਹੇਤ ਗੁਰਦੇਵ ਪਠਾਏ' ਨੂੰ ਦੂਜੀ (Secondary) ਥਾਂ ਦੇ ਦਿਤੀ ਹੈ। ਜਿਸ ਰਾਜ ਭਾਗ ਅੰਦਰ ਸਿੱਖੀ ਨੂੰ ਪਰਮੁਖ ਸਥਾਨ ਪ੍ਰਾਪਤ ਨਹੀਂ—'ਐਸੋ ਰਾਜ ਨ ਕਿਤੈ ਕਾਜ।'

ਗੁਰਦੁਆਰਾ ਐਕਟ ਵਿਚ ਕੁਝ ਬੁਨਿਆਦੀ ਕਮਜ਼ੋਰੀਆਂ ਹੋਣ ਕਰਕੇ, ਗੁਰਦੁਆਰਾ ਚੋਣਾਂ ਪੁਰਾਤਨ ਗੁਰਸਿੱਖੀ ਤਰੀਕੇ ਦੇ ਉਲਟ ਪਛਮੀ ਵਿਧਾਨਾਂ ਦੇ ਢੰਗ ਅਨੁਸਾਰ ਹੋਣ ਕਾਰਨ ਪੰਥ ਵਿਚ ਧਰਮ ਨਾਲੋਂ ਧੜਾ ਪਿਆਰਾ ਹੋਣ ਕਰਕੇ ਕੌਮ ਵਿਚ ਫੁਟ, ਈਰਖਾ, ਪਰਸਪਰ ਵਿਰੋਧ, ਨਾਸਤਕਤਾ, ਸ਼ਖਸੀ ਪੂਜਾ ਤੇ ਪਤਿਤਤਾਈ ਦਿਨੋ ਦਿਨ ਵਧ ਰਹੀ ਹੈ। ਸਿੰਘ ਸਭਾ ਲਹਿਰ ਨੇ ਸਿੱਖਾਂ ਵਿਚ ਆਸਤਕਤਾ ਗੁਰਮਤ ਜੀਵਨ ਤੇ ਗੁਰੂ ਗ੍ਰੰਥ ਸਾਹਿਬ ਸੰਬੰਧੀ ਸ਼ਰਧਾ ਭਾਵ ਪੈਦਾ ਕੀਤਾ ਸੀ। ਏਸੇ ਤਰ੍ਹਾਂ ਅਕਾਲੀ ਲਹਿਰ ਨੇ ਕੌਮ ਵਿਚ ਏਕਤਾ, ਜਾਗਰਤੀ ਤੇ ਬਲ ਪੈਦਾ ਕੀਤਾ ਸੀ ਪਰ ਦੇਸ਼ ਦੇ ਵੰਡਾਰੇ ਤੋਂ ਪਿਛੋਂ ਕੌਮ ਵਿਚ ਈਰਖਾ ਤੇ ਧੜੇਬੰਦੀ ਵਧ ਗਈ ਹੈ। ਪੰਥਕ ਮਾਇਆ ਤੇ ਕੌਮੀ ਬਲ, ਇਕ ਦੂਜੇ ਨੂੰ ਪਛਾੜਨ ਤੇ ਰਾਜਸੀ ਤਾਕਤ ਪਰਾਪਤ ਕਰਨ ਲਈ ਵਰਤਿਆ ਜਾਂਦਾ ਹੈ। ਗੁਰਦੁਆਰਿਆਂ ਦੀਆਂ ਸਟੇਜਾਂ ਨਾਮ ਬਾਣੀ ਤੇ ਗੁਰਮਤ ਪਰਚਾਰ ਦੀ ਥਾਂ ਪਾਰਟੀਬਾਜ਼ੀ ਦੇ ਪ੍ਰਾਪੇਗੰਡੇ ਲਈ ਵਰਤੀਆਂ ਜਾਂਦੀਆਂ ਹਨ। ਸ਼ਰੋਮਣੀ ਕਮੇਟੀ ਜਿਹੀ ਧਾਰਮਕ ਸੰਸਥਾ ਨੂੰ ਰਾਜਸੀ ਪ੍ਰਭੁਤਾ ਤੇ ਵਜ਼ੀਰੀਆਂ ਦੀ ਪ੍ਰਾਪਤੀ ਆਦਿ ਲਈ ਪੜੁਲ ਦੇ ਤੌਰ ਤੇ ਵਰਤਿਆ ਜਾਂਦਾ ਹੈ ਜਿਸ ਕਰਕੇ ਕੌਮ, ਈਸ਼ਵਰ ਭਗਤੀ, ਗੁਰੂ ਭਗਤੀ ਤੇ ਪਰੇਮਾ ਭਗਤੀ ਵਲੋਂ ਊਰੀ ਹੋ ਰਹੀ ਹੈ। ਗੁਰਦੁਆਰਿਆਂ ਨਾਲ ਸੰਬੰਧਤ ਗੁਰਮਤ ਪ੍ਰਚਾਰ ਸਮਾਗਮ ਹੁਣ ਆਮ ਮੇਲਿਆਂ ਦੀ ਸ਼ਕਲ ਧਾਰਨ ਕਰ ਗਏ ਹਨ ਤੇ ਇਨ੍ਹਾਂ ਸਮਿਆਂ ਤੇ ਚੜ੍ਹਤ ਤੇ ਹੋਰ ਖਰਚ ਹੋਣ ਵਾਲੇ ਕਰੋੜਾਂ ਰੁਪੈ ਕੌਮ ਵਿਚ ਫੁਟ ਤੇ ਤਰੇੜਾਂ ਵਧਾਉਣ ਵਿਚ ਵਾਧਾ ਕਰ ਰਹੇ ਹਨ। ਗੁਰਸਿੱਖੀ ਦੇ ਹਰੇਕ ਆਸ਼ਕ, ਭਜਨ ਸਿਮਰਨ ਕਰਨ ਵਾਲੇ ਹਰੇਕ ਗੁਰਮੁਖ ਹਿਰਦੇ ਵਿਚੋਂ ਨਿਗਰ ਤੇ ਅਮਲੀ ਜੀਵਨ ਬਖਸ਼ਣ ਵਾਲੇ ਪ੍ਰਚਾਰ ਦੇ ਵਾਧੇ ਦੀ ਮੰਗ ਹੋ ਰਹੀ ਹੈ ਪਰ ਅਜੇ ਤਕ ਕੋਈ ਆਸ਼ਾਜਨਕ ਸਿਟਾ ਨਹੀਂ ਨਿਕਲ ਰਿਹਾ।

ਗੁ: ਐਕਟ ਲਾਗੂ ਹੋਇਆਂ ਅਤੇ ਗੁਰਦੁਆਰਿਆਂ ਨੂੰ ਪੰਥਕ ਪ੍ਰਬੰਧ ਹੇਠ ਆਇਆਂ 60 ਸਾਲ ਗੁਜ਼ਰ ਚੁਕੇ ਹਨ ਅਤੇ ਇਸ ਲੰਮੇ ਸਮੇਂ ਅੰਦਰ ਅਸੀਂ ਕਿਥੇ ਪੁਜੇ ਹਾਂ ਤੇ ਜੋ ਮਤੇ ਸ਼ਰੋਮਣੀ ਕਮੇਟੀ ਵਲੋਂ ਪਾਸ ਕੀਤੇ ਗਏ ਉਪਰ ਬਿਆਨੇ ਗਏ ਹਨ, ਵਿਚੋਂ ਕਿੰਨੇ ਮਤਿਆਂ ਨੇ ਅਮਲੀ ਜ਼ਾਮਾ ਪਹਿਨਿਆ ਹੈ ਇਹ ਸਭ ਦੇ ਸਾਹਮਣੇ ਹੈ।

ਸਿੱਖ ਧਰਮ ਦੀ ਚੜ੍ਹਦੀ ਕਲਾ ਲਈ ਲੋੜ ਹੈ ਕਿ ਗੁਰਦੁਆਰਾ ਐਕਟ ਵਿਚ ਅਜਿਹੀ ਤਰਮੀਮ ਕਰਵਾਈ ਜਾਵੇ, ਜਿਸ ਨਾਲ ਸ਼ਰੋਮਣੀ ਕਮੇਟੀ ਵਿਚ ਨਿਰੋਲ ਸੇਵਾ ਸਿਮਰਨ ਵਾਲੇ ਤੇ ਧਰਮ ਪ੍ਰਚਾਰ ਨੂੰ ਆਪਣਾ ਜੀਵਨ ਆਦਰਸ਼ ਬਣਾਉਣ ਵਾਲੇ ਗੁਰਮੁਖ ਸੱਜਣ ਹੀ ਆ ਸਕਣ।

ਸ਼ਰੋਮਣੀ ਕਮੇਟੀ ਨੂੰ ਧੜਿਆਂ ਤੇ ਗਰੁਪਾਂ ਤੋਂ ਉਚੇਰਾ ਰਖਣ ਲਈ ਜ਼ਰੂਰੀ ਹੈ ਕਿ ਧਾਰਮਕ ਜੀਵਨ-ਲਖਸ਼ ਵਾਲੇ ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸੱਜਣ ਹੀ ਇਸ ਵਿਚ ਰਹਿਣ। ਰਾਜਸੀ ਖੇਤਰ ਵਿਚ ਕੰਮ ਕਰਨ ਦੇ ਚਾਹਵਾਨ ਸੱਜਣਾਂ ਲਈ 'ਸ਼ਰੋਮਣੀ ਅਕਾਲੀ

ਦਲ' ਦੀ ਜਥੇਬੰਦੀ ਦੇ ਦਰਵਾਜ਼ੇ ਖੁਲੇ ਹਨ ਤਾਂ ਕਿ ਸ਼ਰੋਮਣੀ ਕਮੇਟੀ ਧਰਮ ਪ੍ਰਚਾਰ ਵਲੋਂ ਅਵੇਸਲੀ ਨਾ ਹੋਵੇ ਤੇ ਇਸ ਦਾ ਮੁਖ ਨਿਸ਼ਾਨਾ ਧਰਮ ਪ੍ਰਚਾਰ ਹੀ ਹੋਵੇ। ਸ਼ਰੋਮਣੀ ਕਮੇਟੀ ਨੂੰ ਫੌਰੀ ਤੌਰ ਤੇ ਹੇਠ ਲਿਖੇ ਪ੍ਰੋਜੈਕਟ ਹਥ ਵਿਚ ਲੈ ਕੇ ਤੁਰਤ ਨੇਪਰੇ ਚਾੜ੍ਹਨ ਲਈ ਹੰਭਲਾ ਮਾਰਨਾ ਜ਼ਰੂਰੀ ਹੈ ਤਾਂ ਹੀ ਕੌਮ ਦੀ ਵਿਗੜੀ ਤਕਦੀਰ ਸੰਵਰ ਸਕਦੀ ਹੈ :

(1) ਵੱਡੀ ਪੱਧਰ ਤੇ ਉਚੇ ਸੁਚੇ ਜੀਵਨ ਵਾਲੇ 'ਸਿੱਖ ਮਿਸ਼ਨਰੀ' ਤਿਆਰ ਕਰਨ ਲਈ "ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ" ਵਿਚ ਲੋੜੀਂਦਾ ਪ੍ਰਬੰਧ ਕਰਨਾ। ਇਸ ਵੇਲੇ ਇਸ ਕਾਲਜ ਦੀ ਸਮਰਥਾ ਦੋ ਦਰਜਨ ਮਿਸ਼ਨਰੀ ਦੋ ਸਾਲ ਬਾਅਦ ਤਿਆਰ ਕਰਨ ਦੀ ਹੈ ਜੋ ਕੌਮ ਦੀਆਂ ਲੋੜਾਂ ਨੂੰ ਕਦਾਚਿਤ ਪੂਰਾ ਨਹੀਂ ਕਰਦੀ। ਇਹ ਗਿਣਤੀ ਤਾਂ ਕੌਮ ਲਈ ਐਸੀ ਹੈ ਜਿਵੇਂ ਕਈ ਦਿਨਾਂ ਦੇ ਭੁਖੇ ਊਠ ਨੂੰ ਕਣਕ ਦਾ ਇਕ ਦਾਣਾ ਦੇਕੇ ਕਿਹਾ ਜਾਵੇ ਕਿ "ਊਠ ਰੱਜ ਜਾ" ਤਾਂ ਇਸ ਤਰ੍ਹਾਂ ਊਠ ਰੱਜ ਨਹੀਂ ਸਕੇਗਾ।

ਅੱਜ ਹਰ ਪਿੰਡ ਵਿਚ, ਹਰ ਸ਼ਹਿਰ ਵਿਚ, ਹਰ ਸਕੂਲ ਤੇ ਕਾਲਜ ਵਿਚ ਪੜ੍ਹੇ ਲਿਖੇ ਸੁਚੱਜੇ ਜੀਵਨ ਵਾਲੇ ਮਿਸ਼ਨਰੀ ਹੁਬ ਰਖਣ ਵਾਲੇ ਪ੍ਰਚਾਰਕਾਂ ਦੀ ਲੋੜ ਹੈ। ਇਸ ਲੋੜ ਨੂੰ ਪੂਰਾ ਕਰਨ ਲਈ ਹਜ਼ਾਰਾਂ ਮਿਸ਼ਨਰੀ ਹਰ ਸਾਲ ਤਿਆਰ ਹੋਣ ਤਾਂ ਹੀ ਹਰ ਪਿੰਡ ਵਿਚੋਂ ਕੀਰਤਨ ਦੀਆਂ ਗੂੰਜਾਂ ਆ ਸਕਣਗੀਆਂ ਤੇ ਹਰ ਪਿੰਡ ਦੇ ਗੁਰਦੁਆਰੇ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੀ ਕਥਾ ਹੋ ਸਕੇਗੀ। ਇਹਨਾਂ ਮਿਸ਼ਨਰੀਆਂ ਦੇ ਪ੍ਰਚਾਰ ਸਦਕਾ ਹੀ ਪਿੰਡਾਂ ਵਿਚ ਅੰਮ੍ਰਿਤ ਸੰਚਾਰ ਦੀਆਂ ਲਹਿਰਾਂ ਚਲਾ ਕੇ ਨਾਸਤਕਤਾ, ਪਤਿਤਪੁਣੇ ਤੇ ਗੁਰੂ ਡੰਮ ਦੇ ਕੋਹੜ ਨੂੰ ਖਤਮ ਕੀਤਾ ਜਾ ਸਕੇਗਾ।

ਦੂਸਰਾ ਠੋਸ ਉਪਰਾਲਾ ਸ਼ਰੋਮਣੀ ਕਮੇਟੀ ਦੇ ਕਰਨ ਯੋਗ ਇਹ ਹੈ ਕਿ ਸਿੱਖ ਇਤਿਹਾਸ ਸਬੰਧੀ ਛੋਟੇ ਛੋਟੇ ਟਰੈਕਟ ਲੱਖਾਂ ਦੀ ਗਿਣਤੀ ਵਿਚ ਛਪਵਾ ਕੇ ਮੋਖ ਰਹਿਤ ਪਿੰਡਾਂ ਤੇ ਸ਼ਹਿਰਾਂ ਦੀਆਂ ਸੰਗਤਾਂ ਵਿਚ ਹਰ ਮਹੀਨੇ ਵੰਡੇ ਜਾਣ ਤਾਂ ਕਿ ਪਿੰਡ ਦੇ ਨੌਜੁਆਨ ਆਪਣੇ ਵਿਰਸੇ ਤੋਂ ਜਾਣੂੰ ਹੋ ਕੇ ਦਾਹੜੀ ਕੇਸਾਂ ਦੀ ਬੇਅਦਬੀ ਤੇ ਨਸ਼ਿਆਂ ਦੇ ਮਾਰੂ ਰੋਗ ਤੋਂ ਬਚ ਸਕਣ। ਇਸ ਸਮੇਂ ਸ਼ਰੋਮਣੀ ਕਮੇਟੀ ਵਲੋਂ ਛਪਿਆ ਲਿਟਰੇਚਰ ਨਾ-ਮਾਤਰ ਹੀ ਹੀ ਹੈ। ਹੋਰ ਤਾਂ ਹੋਰ ਗੁਰਬਾਣੀ ਦੇ ਗੁਟਕੇ, ਸੰਥਿਆ ਸੰਚੀਆਂ ਵੀ ਮੋਖ ਦੇ ਕੇ ਵੀ ਪ੍ਰਾਪਤ ਨਹੀਂ ਹੋ ਰਹੀਆਂ। ਸ੍ਰੀ ਗੁਰੂ ਗਰੰਥ ਸਾਹਿਬ ਦੀ ਪਹਿਲੀ ਸੰਥਾ ਸੈਂਚੀ ਛਪੇ ਨੂੰ ਕਾਫੀ ਅਰਸਾ ਹੋ ਗਿਆ ਹੈ ਜਿਸ ਨੂੰ ਦੁਬਾਰਾ ਛਾਪਣ ਵਲ ਸ਼ਰੋਮਣੀ ਕਮੇਟੀ ਦੇ ਕਾਰਕੁਣਾਂ ਦਾ ਧਿਆਨ ਹੀ ਨਹੀਂ ਗਿਆ।

ਸ਼ਰੋਮਣੀ ਕਮੇਟੀ ਦਾ ਇਹ ਵੀ ਫਰਜ਼ ਬਣਦਾ ਹੈ ਜਿਹੜੀਆਂ ਧਾਰਮਿਕ ਜਥੇਬੰਦੀਆਂ ਧਰਮ ਪ੍ਰਚਾਰ ਦੇ ਖੇਤਰ ਵਿਚ ਨਿਸ਼ਕਾਮ ਸੇਵਾ ਨਿਭਾਅ ਰਹੀਆਂ ਹਨ, ਉਹਨਾਂ ਦੀ ਮਾਲੀ ਤੌਰ ਤੇ ਯੋਗ ਮਦਦ ਕੀਤੀ ਜਾਏ। ਉਹਨਾਂ ਨੂੰ ਪਿੰਡੋਂ ਵਿਚ ਜਾਣ ਲਈ ਵਹੀਕਲ (ਜੀਪਾਂ) ਆਦਿ ਮੁਹੱਈਆ ਕੀਤੀਆਂ ਜਾਣ ਤਾਂ ਕਿ ਨੌਜੁਆਨਾਂ ਦੀਆਂ ਧਰਮ ਪ੍ਰਚਾਰਕ ਜਥੇਬੰਦੀਆਂ ਗੁਰਮਤਿ ਦਾ ਪ੍ਰਚਾਰ ਪਿੰਡਾਂ ਵਿਚ ਵੀ ਕਰ ਸਕਣ।

ਇਹ ਠੀਕ ਹੈ ਕਿ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਵੀ ਸੁੰਦਰ ਹੋਣੀਆਂ ਚਾਹੀਦੀਆਂ ਹਨ ਪਰ ਜੇ ਇਹਨਾਂ ਬਿਲਡਿੰਗਾਂ ਵਿਚ ਬੈਠਣ ਵਾਲੇ ਹੀ ਨਾ ਰਹੇ ਤਾਂ ਬਿਲਡਿੰਗਾਂ ਦਾ ਕੀ ਕਰਨਾ ਹੈ ? ਲੋੜ ਹੈ ਮਾਇਆ ਅਤੇ ਸ਼ਕਤੀ ਦਾ ਬਹੁਤਾ ਹਿਸਾ ਧਰਮ ਪ੍ਰਚਾਰ ਤੇ ਲਾਇਆ ਜਾਵੇ। ਸਮੇਂ ਸਮੇਂ ਰਾਗੀ ਗਰੰਥੀ ਤੇ ਪ੍ਰਚਾਰਕਾਂ ਦੇ ਰੀਫਰੈਸ਼ਰ ਕੋਰਸਿਜ਼ ਕਰਵਾਏ ਜਾਣ ਤੇ ਉਹਨਾਂ ਦੇ ਧਰਮ ਪ੍ਰਚਾਰ ਤੇ ਕਿਰਦਾਰ ਦੀ ਘੋਖ ਪੜਤਾਲ ਕੀਤੀ ਜਾਵੇ। ਗੁਰਦਵਾਰਿਆਂ ਵਿਚ-ਸੇਵਾ ਕਰਨ ਵਾਲੇ ਸੇਵਾਦਾਰਾਂ ਦੀ ਸਿਖਲਾਈ ਲਈ ਟਰੇਨਿੰਗ ਸੈਂਟਰ ਖੋਹਲੇ ਜਾਣ। ਜੇ ਸੇਵਾਦਾਰਾਂ ਦਾ ਸਲੂਕ ਸਿੱਖ ਸੰਗਤਾਂ ਪ੍ਰਤੀ ਗੁਰਮੁਖੀ ਭਾਵਨਾ ਵਾਲਾ ਹੋ ਜਾਵੇ ਤਾਂ ਸਿੱਖੀ ਦਾ ਬਹੁਤਾ ਪ੍ਰਚਾਰ ਆਪਣੇ ਆਪ ਹੀ ਹੋ ਜਾਂਦਾ ਹੈ। ਪਰ ਇਹ ਸਿਖਲਾਈ ਬਿਨਾਂ ਸਿਖਾਉਣ ਦੇ ਨਹੀਂ ਆ ਸਕਦੀ। ਸਾਨੂੰ ਧਰਮ ਅਸਥਾਨਾਂ ਵਿਚ ਚਲ ਰਹੀ ਲੰਗਰ ਦੀ ਮਰਿਯਾਦਾ ਵੱਲ ਵੀ ਧਿਆਨ ਦੇਣ ਦੀ ਲੋੜ ਹੈ, ਜਿਥੇ ਪ੍ਰਸ਼ਾਦੇ ਦਾਲ ਸਬਜ਼ੀ, ਅਚਾਰ ਪਿਆਜ ਦੀ ਸੇਵਾ ਨੂੰ ਹੋਰ ਉਤਮ ਤੇ ਸੁਾਦਿਸ਼ਟ ਬਣਾਉਣ ਵਲ ਧਿਆਨ ਦਿਤਾ ਜਾਵੇ। ਕਚੇ ਪਕੇ ਸੜੇ, ਪ੍ਰਸ਼ਾਦੇ ਤੇ ਅਧ ਰਿਝੀ ਦਾਲ ਜਿਸ ਵਿਚ ਪਾਣੀ ਵੱਖਰਾ ਤੇ ਦਾਲ ਵੱਖਰੀ ਹੋਵੇ, ਸਿੱਖੀ ਦੇ ਲੰਗਰ ਦੀ ਮਹਾਨਤਾ ਨੂੰ ਘਟਾਉਂਦੀ ਤੇ ਸੇਵਾਦਾਰਾਂ ਦੀ ਕੁਤਾਹੀ ਨੂੰ ਪ੍ਰਗਟ ਕਰਦੀ ਹੈ। ਸ਼ਰੋਮਣੀ ਕਮੇਟੀ ਵਲੋਂ ਹਰ ਗੁਰਦੁਆਰੇ ਵਿਚ ਸ਼ਸਤਰ ਵਿਦਿਆ ਦੇ ਅਭਿਆਸ ਲਈ ਅਖਾੜੇ ਬਣਾਏ ਜਾਣੇ ਜ਼ਰੂਰੀ ਹਨ। ਸਿੱਖ ਕੌਮ ਲਈ ਸ਼ਸਤਰਾਂ ਦੀ ਸਿਖਲਾਈ ਸ਼ਾਸਤਰਾਂ ਦੇ ਗਿਆਨ ਨਾਲੋਂ ਵੀ ਅਧਿਕ ਜ਼ਰੂਰੀ ਹੈ।

ਸਿੱਖ ਲਿਟਰੇਚਰ ਨੂੰ ਸੰਸਾਰ ਦੀਆਂ ਸਭ ਬੋਲੀਆਂ ਵਿਚ ਛਪਵਾਉਣ ਦਾ ਪ੍ਰਬੰਧ ਕਰਨਾ ਵੀ ਸ਼ਰੋਮਣੀ ਕਮੇਟੀ ਨੂੰ ਆਪਣੇ ਕਾਰਜ ਖੇਤਰ ਵਿਚ ਸਮਝਣਾ ਚਾਹੀਦਾ ਹੈ।

ਸਿੱਖ ਨੌਜੁਆਨਾਂ ਨੂੰ ਯੋਗ ਨੌਕਰੀਆਂ ਦਿਵਾਉਣਾ, ਉਹਨਾਂ ਲਈ ਉਦਯੋਗਿਕ ਕਾਰਖਾਨਿਆਂ ਦਾ ਪ੍ਰਬੰਧ ਕਰਨਾ ਤਾਂ ਕਿ ਕੋਈ ਵੀ ਸਿੱਖ ਨੌਜੁਆਨ ਵਿਹਲਾ ਨਾ ਤੁਰ ਫਿਰ ਸਕੇ ਤੇ ਹਰ ਸਿੱਖ ਨੌਜੁਆਨ ਨੂੰ ਆਰਥਿਕ ਤੌਰ ਤੇ ਪੱਕੇ ਪੈਰਾਂ ਤੇ ਖੜੇ ਕਰਨ ਲਈ ਉਸਾਰੂ ਸਕੀਮਾਂ ਬਨਾਉਣੀਆਂ ਵੀ ਸ਼ਰੋਮਣੀ ਕਮੇਟੀ ਦਾ ਮੁਢਲਾ ਫਰਜ਼ ਬਣਦਾ ਹੈ। ਗੁਰੂ ਕੀ ਗੋਲਕ ਤੇ ਸਿੱਖ ਪੰਥ ਦੇ ਦਸਵੰਧ ਦੀ ਜੇ ਸਹੀ ਵਰਤੋਂ ਕੀਤੀ ਜਾਵੇ ਤਾਂ ਸ਼ਰੋਮਣੀ ਕਮੇਟੀ ਲਈ ਐਸਾ ਕੁਝ ਕਰ ਸਕਣਾ ਕੋਈ ਔਖੀ ਗੱਲ ਨਹੀਂ।

ਪਰ ਉਪਰੋਕਤ ਸਭ ਕੁਝ ਤਾਂ ਹੀ ਹੋ ਸਕੇਗਾ ਜੇ ਸ਼ਰੋਮਣੀ ਕਮੇਟੀ ਵਿਚਲੇ ਪ੍ਰਬੰਧਕੀ ਮੈਂਬਰਾਂ ਨੂੰ ਧੜਾ ਪਿਆਰਾ ਨਾ ਹੋ ਕੇ ਧਰਮ ਪਿਆਰਾ ਹੋਵੇ। ਰਾਜਸੀ ਕੁਰਸੀ ਦੀ ਭੁਖ ਨਾ ਹੋ ਕੇ ਗੁਰੂ ਦੀ ਬਖਸ਼ਿਸ਼ ਦੀ ਵਧੇਰੇ ਤਾਂਘ ਹੋਵੇ ਤੇ ਸਿੱਖੀ ਦੀ ਚੜ੍ਹਦੀ ਕਲਾ ਲਈ ਆਪਣਾ ਆਪ ਨਿਛਾਵਰ ਕਰ ਦੇਣ ਵਾਲਾ ਤਿਆਗ ਤੇ ਜਜ਼ਬਾ ਹੋਵੇ। ਅਕਾਲ ਪੁਰਖ ਇਸ ਸੁਪਨੇ ਨੂੰ ਸਾਕਾਰ ਕਰੇ ਇਹੀ ਸਾਡੀ ਅਰਦਾਸ ਹੈ।

